ਇਸੇ ਕਲਮ ਤੋਂ:—

**ਪਰਖ**

ਪੰਜਾਬੀ ਸਾਹਿਤ ਦਾ ਇਤਿਹਾਸ
ਰੋਮਾਂਚਿਕ ਪੰਜਾਬੀ ਕਵੀ
ਸਾਹਿਤ ਦੀ ਪਰਖ (ਪੰਜਾਬੀ ਤੇ ਹਿੰਦੀ)

**ਕਵਿਤਾ**

ਹਨੇਰੇ ਸਵੇਰੇ
ਝਨਾ

**ਕਹਾਣੀ**

ਮਾਇਆ ਤੇ ਬ੍ਰਹਮ
ਕਾਮਨਾ

# ਭੂਮਿਕਾ

ਬਾਲਪਨ ਸਭ ਦਾ ਕੰਵਾਰਾ ਹੁੰਦਾ ਹੈ, ਆਤਮਾ ਦਾ ਵੀ; ਪਰ ਜਵਾਨੀ ਨੂੰ ਜਦ ਫੁੱਲ ਲਗਦੇ ਹਨ, ਤਾ ਖੁਸ਼ਬੂਈ ਦਾ ਝੱਖੜ ਆਪਣੇ ਤੋਂ ਬਾਹਿਰ ਖਿਲਰਨ ਨੂੰ ਤਾਘਦਾ ਹੈ, ਖੰਭ ਜਿਵੇਂ ਉਸ ਨੂੰ ਅਚੇਤ ਹੀ ਆ ਲਗੇ ਹੋਣ—ਉਡਦਾ ਹੈ, ਗਾਉਂਦਾ ਹੈ, ਅਸਗਾਹਾਂ ਨੂੰ ਗਾਹੁਣਾ ਲੋਚਦਾ ਹੈ, ਮੂਕ ਭਾਵੇਂ ਉਸਦੀ ਜ਼ਬਾਨ ਹੋਵੇ, ਜਿਵੇਂ ਜਵਾਨ ਹੋਈ ਧੀ ਦਾ ਅੰਗ ਅੰਗ ਬੋਲਦਾ ਹੈ :—

‘ਤੇਰੇ ਬਾਗ਼ਾ ਦੇ ਵਿਚ ਵਿਚ ਜੀ,
ਬਾਬਲ ਸਾਨੂੰ ਪਿਆਸ ਲਗੀ।’

ਪਰ ਕੋਈ ਵੀ ਬਾਬਲ ਧੀ ਦੀ ਪਿਆਸ ਘਰ ਦੇ ਖੂਹੇ ਵਿਚੋਂ ਮਿਟਾ ਨਹੀਂ ਸਕਦਾ :

‘ਧੀਏ ਖੂਹਾ ਖੁਟਾ ਦੇਸਾ ਨੀ,
ਜਾਈਏ ਘਰ ਜਾ ਆਪਣੇ।’

ਘਰ ਆਪਣੇ ਹੀ ਉਸਦੀ ਤ੍ਰਿਸਨਾ ਬੁਝਦੀ ਹੈ। ਬੁਝਦੀ ਹੈ ਕਿ ਚਮਕਦੀ ਹੈ, ਕਿ ਨਵੀਆ ‘ਦੁਖ ਭੁਖ’ ਦੀਆ ਲਹਿਰਾਂ ਆਣ ਚਮੁਟਦੀਆ ਹਨ ਇਸਦਾ ਵੀ ਪਤਾ ਨਹੀਂ—‘ਵਿਵਾਹੀ ਤਾ ਮਾਮਲੇ’, ਹੁਣ ਮੁੜ ਕੰਵਾਰੇ ਨਾ ਹੋਣ ਦਾ ਪਛੋਤਾਓ ਹੱਡਾਂ ਨੂੰ ਖਾਦਾ ਹੈ। ਕੋਈ ਕੋਈ ਤਾ ‘ਆਸਾ ਮਾਹਿ ਨਿਰਾਸ’ ਰਹਿਣ ਦਾ ਪਰਤਾਵਾ ਕਰ ਕੇ ਚਿੱਕੜ—ਫਾਬੇ ਕੰਵਲ ਹਾਰ ਸਹਿਜ-ਘਰ ਵਿਚ ਜਾ ਟਿਕਦੇ ਹਨ। ਜਾ ਆਪਾ-ਆਪੀ ਤੇ ‘ਮੈਂ ਮੇਰੀ’ ਦਾ ਵਿਨਾਸ ਕਰ, ਆਪਣੇ ਸ਼ਹੁ-ਸਾਗਰ ਵਿਚ ਆਪਣੀ ਹਉ ਮੈਂ ਹਸਤੀ ਹਲੂਲ ਕਰ ਦੇਂਦੇ, ਦੁਖ ਸੁਖ ਥੀਂ ਉਚੇ ਉਠ ਖੜੋਂਦੇ ਹਨ—‘ਕਤ ਜਾਈਏ ਰੇ, ਘਰ ਲਾਗੋ ਰੰਗ’, ਪਰ ਬਾਕੀ ਸਭੇ ਹਫਦੇ, ਲੋਚਦੇ ਹਾਬੜੇ, ਜਦੋਂ ਤੀਕ ਜੀਂਵਦੇ ਪਲ ਪਲ ਮਰਦੇ, ਮ੍ਰਿਗ ਤ੍ਰਿਸ਼ਨਾ ਵਿਚ

ਫਾਥੇ, ਭੋਗਾਂ ਦੇ ਹਥੀਂ ਭੋਗੀਂਦੇ, ਜੁਆਰੀਆਂ ਵਾਂਗੂੰ ਦੋਇ ਹਾਥ ਝਾੜ ਜੀਰਾਣ ਵਿਚ ਜਾਂ ਸੌਂਵਦੇ ਹਨ।

ਅੰਦਰੋਂ ਜਾਗਿਆ ਮਨੁੱਖ ਕਿਹੜੀ ਪਿਰਤ ਨੂੰ ਪਾਲੇ, ਇਸ ਲਈ ਗੁਰੂ ਗ੍ਰੰਥ ਦੀ ਸੁਚੀ ਬਾਣੀ ਮੈਂ ਕਈ ਵੇਰ ਪੜ੍ਹੀ ਹੈ,ਕਿਸੇ ਉਕਤੀ ਯੁਕਤੀ ਜਾਂ ਫ਼ਲਸਫੇ ਜਾਂ ਨਿਆਏ ਨੂੰ ਲਭਣ ਲਈ ਨਾਂਹ, ਕਿਉਂਕਿ ਇਹ ਭਾਲ ਤਾਂ ਕਊਏ ਦੇ ਚੁੰਚ ਗਿਆਨ ਨੂੰ ਲੌਂਕਣ ਵਾਂਗ ਸਾਡੀ ਆਤਮਾ ਨੂੰ ਵੰਗਾਰ ਨਹੀਂ ਪਾਉਂਦੀ, ਕੇਵਲ ਮਨ ਨੂੰ ਹੀ ਵਿਵਾਦ ਤੇ ਤਰਕ-ਪਰਖ ਦੀ ਦਾਤ ਬਖ਼ਸ਼ਦੀ ਹੈ। ਜੀਵਨ-ਭਰ ਜੀਊਣ ਲਈ, ਸਰੀਰਕ ਤੇ ਆਤਮਕ ਦੋਹਾਂ ਪੱਧਰਾਂ ਉਤੇ, ਤੇ ਇਵੇਂ ਕਿ ਸਭ ਕੁਝ ਗ੍ਰਹਿਣ ਕੀਤਿਆਂ ਸਭ ਕੁਝ ਤਿਆਗਿਆ ਲਗੇ ਤੇ ਤਿਆਗ 'ਹੁੰਦੇ ਸੁੰਦੇ' ਦਾ ਹੋਵੇ, ਭੁੱਖੇ, ਬੁੜੇ, ਅਪਾਹਜ, ਮੰਗਤੇ ਵੈਰਾਗੀ ਦਾ ਨਾ ਹੋਵੇ, ਇਹ ਰਮਜ਼ ਜਦ ਮੈਂ ਗੁਰੂ ਗ੍ਰੰਥ ਜੀ ਵਿਚ ਤਕੀ ਤੇ ਉਸ ਦੇ ਰੱਬ; ਸਹਿਜ-ਘਰ, ਸੰਜੋਗ-ਵਿਜੋਗ, ਘਾਲ-ਕਮਾਈ, ਜੀਵਨ-ਮੌਤ, ਆਦਿ ਨੂੰ ਅਤਿ ਨੇੜੇ ਦੇ, ਹੱਡੀਂ ਬੀਤੇ, ਸੁਹਜਵਾਦੀ, ਕਾਵ-ਮਈ ਦਿੰਨ੍ਹਾਂ ਵਿਚ ਬੱਧਾ ਡਿਠਾ ਤਾਂ ਮੇਰੀ ਆਤਮਾ ਸੁਆਦ ਵਿਚ ਗੜੂੰਦੀ ਗਈ। ਉਸੇ ਸੁਆਦ ਦਾ ਕੁਝ ਝਲਕਾਰਾ ਅਗਲੇ ਪੰਨਿਆਂ ਵਿਚ ਹੈ। ਇਹ ਇਕ ਰਸ-ਭਿੰਨੀ ਆਤਮਾ ਦਾ ਮਾਨੋਂ ਉਛਾਲਾ ਹੈ ਜੋ 'ਮੋਹੀ ਦੇਖ ਦਰਸ ਨਾਨਕ ਬਲਿਹਾਰੀਆਂ' ਹੁੰਦੀ ਜਾਂਦੀ ਹੈ। ਮਨ ਦੇ ਮੋਤੀ ਚੁਗਣੇ ਤਾਂ ਵਿਚਾਰ ਦੀ ਖੇਡ ਹੈ; ਆਤਮਾ ਤਾਂ ਨੂਰ ਨੂੰ ਨੰਗਾ ਵੇਖ ਵਿਸਮਾਦ ਹੀ ਹੋ ਸਕਦੀ ਹੈ।

੭/੩੦, ਰੂਪ ਨਗਰ
ਦਿਲੀ

ਕਰਤਾ

੩੦ ਅਪਰੈਲ,੧੯੫੮

# ੧.

## ਗੁਰੂ ਗ੍ਰੰਥ
## ਵਿਚ
# ਰੱਬ ਦਾ ਸੁਹਜਵਾਦੀ ਸਰੂਪ



ਹਰ ਉਚੇਰੇ ਸਾਹਿਤ ਦਾ ਪਾਠ ਸਾਨੂੰ ਨਿਰੋਲ ਨਿੱਜੀ, ਵਿਕੋਲਿਤਰੇ, ਹੱਡ ਚੰਮ ਦੇ ਜਾਂ ਜਿਸ ਨੂੰ 'ਹਉਮੈ' ਦਾ ਜੀਵਨ ਵੀ ਆਖਿਆ ਜਾਂਦਾ ਹੈ, ਤੋਂ ਉਪਰ ਉਠਾ ਕੇ ਕਿਸੇ ਸਰਬ-ਸਾਂਝੇ ਆਤਮਕ ਜਾਂ ਪਦਾਰਥਕ ਜੀਵਨ ਪਿਛੇ ਮਚਾਂਦਾ ਹੈ। ਉਹ ਜੀਵਨ ਨੂੰ ਦਿਸਦੇ, ਨਿਤ ਦੇ ਤਜਰਬੇ ਵਿਚ ਆਉਂਦੇ ਸਰੀਰਕ ਸੁਆਦਾਂ ਤੇ ਰੰਗ ਰਲੀਆਂ ਨੂੰ ਮਾਣਦੇ, ਲੌਕਿਕ ਪਾਸੇ ਦੀ ਥਾਂ ਕਿਸੇ ਅਲੌਕਾਰ ਅਕਹਿ, ਮਹਾਨ ਨਿਸਾਨੇ ਦੀ ਝਾਤ ਪੁਆਉਂਦਾ ਹੈ। ਸਾਹਿਤ ਭਾਵੇਂ ਕਿੰਨਾ ਵੀ ਸ੍ਰੀਰਕ, ਅਸਲਵਾਦੀ ਕਿਉਂ ਨ ਹੋਵੇ, ਉਸ ਵਿਚੋਂ ਕਿਸੇ ਨ ਕਿਸੇ ਤਰ੍ਹਾਂ ਦਾ ਆਦਰਸ ਜ਼ਰੂਰ ਝਲਕਦਾ, ਝਰਦਾ ਦਿਸ ਆਉਂਦਾ ਹੈ। ਧਾਰਮਕ ਜਾਂ ਰਹੱਸਵਾਦੀ ਸਾਹਿਤ ਆਮ ਕਰ ਕੇ ਸ੍ਰੀਰਕ ਜੀਵਨ ਦੀ ਨਾਸ਼ਮਾਨਤਾ ਨੂੰ ਦਰਸਾ ਕੇ ਆਤਮਾ ਦੇ

ਘਰ ਜੀਊਣ ਦੀ ਜਾਚ ਦਸਦਾ ਹੈ। ਇਸ ਨਾਲ ਮਨੁਖ ਨੂੰ ਇਉਂ ਮਹਿਸੂਸ ਹੁੰਦਾ ਹੈ, ਜਿਵੇਂ ਉਹ ਉਹ ਕੁਝ ਨਹੀਂ, ਜੋ ਉਸ ਨੂੰ ਦਿਸਦਾ ਹੈ, ਉਸ ਦੀ ਹੰਗਤਾ, ਦੂਈ, ਨਫਸ, ਤੇ 'ਮੈਂ ਮੇਰੀ' ਦਾ ਨਾਸ ਹੁੰਦਾ, ਤੇ ਇੱਕ ਅਜੇਹੇ ਤੱਤ ਦਾ ਪ੍ਰਕਾਸ਼ ਅੰਦਰ ਬਲਦਾ ਹੈ, ਜਿਸ ਨਾਲ ਸਭ ਕੁਝ 'ਉਹੀ, ਤੁਸੀਂ, ਤੂੰਹੀ' ਹੋ ਜਾਂਦਾ ਹੈ, ਅਰਥਾਤ ਮਨੁਖ ਸਾਰੀ ਕਾਇਨਾਤ ਨਾਲ ਇਕ-ਸੁਰ ਹੋ ਜਾਂਦਾ ਹੈ। ਫਿਰ ਉਹ ਕਿਸੇ ਜੀਵ ਅਜੀਵ ਤੋਂ ਭਿੰਨ ਨਹੀਂ ਰਹਿੰਦਾ, 'ਜੁਜ਼' ਕੁਲ ਵਿਚ ਵਟ ਜਾਂਦੀ ਹੈ, ਨਿੱਜ ਦਾ ਬੁਲਬੁਲਾ ਪਾਟ ਕੇ ਜੀਵਨ ਦੇ ਅਥਾਹ ਸਾਗਰ ਨਾਲ ਇਕ-ਮਿਕ ਹੋ ਜਾਂਦਾ ਹੈ। ਇਸ ਅਸਗਾਹ, ਅਥਾਹ ਸਾਗਰ ਨੂੰ ਧਾਰਮਕ ਬੋਲੀ ਵਿੱਚ 'ਰੱਬ' ਆਖਿਆ ਗਿਆ ਹੈ। ਰਹੱਸਵਾਦੀ ਤਜਰਬਾ ਰੱਬ ਨੂੰ ਇਕ ਅਜੇਹੀ ਜੋਤੀ, ਪਰਮ ਤਤ ਜਾਂ ਮੂਲ-ਸੱਤਾ ਮੰਨਦਾ ਹੈ, ਜਿਸ ਤੋਂ ਸਭ ਤੱਤ, ਜੋਤਾਂ ਤੇ ਸੱਤਾਂ ਪੈਦਾ ਹੁੰਦੀਆਂ ਹਨ। ਪਰ ਇਸ ਦਾ ਸਰੂਪ ਅਡੋ ਅਡ ਰਹੱਸਵਾਦੀ ਸ਼੍ਰੇਣੀਆਂ ਨੇ ਅੱਡ ਅੱਡ ਮੰਨਿਆ ਹੈ। ਕਈਆਂ ਨੇ ਮਿੱਥ ਲਿਆ ਹੈ, ਜਿਵੇਂ ਵੇਦਾਂਤ ਨੇ, ਕਿ ਪਰਮ-ਆਤਮਾ ਦਾ ਨਿਵਾਸ ਸਾਡੇ ਅੰਦਰ ਹੀ ਹੈ, ਨਹੀਂ ਨਹੀਂ ਅਸੀਂ ਹੀ ਪਰਮ-ਆਤਮਾ ਹਾਂ, ਕੇਵਲ 'ਦੂਈ' ਦਾ ਪਰਦਾ ਗਿਆਨ ਅਥਵਾ ਵੈਰਾਗ ਰਾਹੀਂ ਪਾੜ ਸੁਟਣ ਨਾਲ ਅਸੀਂ ਆਪਣੇ ਆਪ ਵਿਚ ਜੋਤੀ ਸਰੂਪ ਨੂੰ ਵੇਖ ਲੈਂਦੇ ਜਾਂ ਆਪ ਹੀ ਬ੍ਰਹਮ ਹੋ ਜਾਂਦੇ ਹਾਂ। ਸੂਫੀਆਂ ਨੇ ਵੀ ਇਸੇ ਖਿਆਲ ਨੂੰ ਅਪਣਾਇਆ ਹੈ, ਜਿਵੇਂ ਬੁਲ੍ਹੇ ਸ਼ਾਹ ਲਿਖਦਾ ਹੈ:–

'ਕੁਪੀ ਦੇ ਵਿਚ ਰੋੜ ਖੜਕਦਾ,
ਮੂਰਖ ਆਖੇ ਬੋਲੇ ਕੌਣ ?'

ਜਾਂ: 'ਸਾਧੋ ਕਿਸ ਨੂੰ ਕੂਕ ਸੁਣਾਵਾਂ,
ਮੇਰੀ ਬੁਕਲ ਦੇ ਵਿਚ ਚੋਰ,

ਚੁੱਕ ਗਏ ਸਭ ਝਗੜੇ ਝੇੜੇ,
ਨਿਕਲ ਪਿਆ ਕੋਈ ਹੋਰ।'

ਇਹ ਰਮਜ਼ ਵੇਦਾਂਤ ਦੀ ਹੈ। ਕੇਵਲ ਕਹਿਣ ਦਾ ਢੰਗ ਅੱਡਰਾ ਹੈ। ਸੂਫ਼ੀ ਗੱਲ ਨੂੰ ਵਧੀਕ ਜੋਸ਼, ਸ਼ੋਖ਼ੀ, ਹਾੜੇ, ਪ੍ਰਤੀਤੀ ਤੇ ਮਿਹਣੇ ਨਾਲ ਆਖਦਾ ਹੈ, ਜਿਸ ਤੋਂ ਭੁਲੇਵਾਂ ਦੁਨਿਆਵੀ ਇਸ਼ਕ ਦਾ ਪੈਂਦਾ ਹੈ। ਵੇਦਾਂਤੀ ਉਹੀ ਰਮਜ਼ ਜੀਵਨ ਦੇ ਸੁਆਦਾਂ ਜਜ਼ਬਿਆਂ ਤੋਂ ਘ੍ਰਿਣਤ ਕਰ ਕੇ ਵੈਰਾਗ ਵਿਚ ਲਿਆ ਗਿਆਨ ਦੀ ਸਮਝਾਉਣੀ ਰਾਹੀਂ ਖੋਲ੍ਹਦਾ ਹੈ, ਪਰ ਜਦ ਉਹ ਨਿਰਗੁਣ ਯਾ ਸਰਗੁਣ ਧਾਰਾ ਦੀ ਬਾਣੀ ਉਚਾਰਦਾ ਹੈ, ਅਰਥਾਤ ਰੱਬ ਨੂੰ ਨਿਰਾਕਾਰ ਮੰਨਣ ਦੀ ਥਾਂ ਕਿਸੇ ਅਵਤਾਰ ਜਾਂ ਮਹਾਂ ਪੁਰਖ ਨੂੰ ਉਸ ਦਾ ਸਰੂਪ ਮਿੱਥ ਲੈਂਦਾ ਹੈ, ਤਾਂ ਉਸ ਵਿਚ ਵੀ ਸ਼ੋਖ਼ੀ ਤੇ ਇਸ਼ਕ ਮਜਾਜ਼ੀ ਦੀ ਗਰਮੀ ਘਟ ਨਹੀਂ ਹੁੰਦੀ :—

'ਮੈਂ ਵਿਚ ਮੈਂ ਨਾ ਮੈਂਡੀ ਕਾਈ।
ਪਹਿਲੀ ਦ੍ਰਿਸਟਿ ਘੜੋਟਾ ਭੰਨਾ,
ਘੁੰਡਿ ਕਵੇਂਦੀ ਨੂੰ ਤਾਬਿ ਨਾ ਆਈ।
ਸਜਣ ਤਾਂ ਮੈਂਡਾ ਅੱਖੀਆਂ ਵਿਚ ਵਸਦਾ।
ਮੂਲ ਨ ਦੇਇ ਦਿਖਾਈ।' (ਵਲੀ ਰਾਮ)

ਕ੍ਰਿਸ਼ਨ-ਲੀਲ੍ਹਾ ਦੇ ਗਾਂਵੇਂ ਗੀਤ ਹਿੰਦੀ ਸਾਹਿੱਤ ਵਿਚ ਇਸ ਤਰ੍ਹਾਂ ਦੇ ਅਨੇਕ ਮੋਤੀ ਪੇਸ਼ ਕਰਦੇ ਹਨ। ਪਰ ਸਾਮੀ ਮੱਤ (ਜਿਵੇਂ ਇਸ-ਲਾਮ) ਤਾਂ ਰੱਬ ਨੂੰ ਅਰਬ ਦੇਸ਼ਾਂ ਦੇ ਰਾਜਸੀ ਨਿਜ਼ਾਮ ਵਾਂਗ ਸ੍ਰਿਸ਼ਟੀ ਤੋਂ ਬਾਹਰ, ਉੱਚਾ, ਅਤਿ ਉੱਚੇ ਦਰਜੇ ਦਾ ਹਾਕਮ,ਤੇ ਪਾਤਸ਼ਾਹ ਦਰਸਾਂਦੇ ਹਨ, ਜਿਸ ਪਾਸ ਦੰਡ ਦੇਣ ਲਈ ਕੁੰਭੀ ਨਰਕ ਤੇ ਇਨਾਮ ਵੰਡਣ ਲਈ ਖਿੱਚਦੀ ਸ੍ਵਰਗ ਹੈ, ਜਿਸ ਵਿਚ ਦੁੱਧ ਦੀਆਂ ਨਹਿਰਾਂ ਵਗਦੀਆਂ ਤੇ ਹੂਰਾਂ ਚੋਜ ਕਰਨ ਲਈ ਹਰ ਵੇਲੇ ਤਤਪਰ ਰਹਿੰਦੀਆਂ ਹਨ। ਬੁੱਧ

ਮਤ ਨੇ ਰੱਬ ਦੀ ਨਿਰਾਕਾਰ ਜਾ ਸਾਕਾਰ ਹਸਤੀ ਵਲ ਇਸ਼ਾਰਾ ਨਹੀਂ ਕੀਤਾ, ਗਿਆਨ ਰਾਹੀਂ ਹੀ ਮਨ ਦੀਆਂ ਇੱਛਾਵਾਂ ਨੂੰ ਸਿਧਾ ਕੇ ਇਕ ਦਰਮਿਆਨੇ ਮਾਨੋ ਸਹਿਜ ਅਵਸਥਾ ਦੇ ਰਸਤੇ ਨੂੰ ਵਿਆਖਿਆ ਹੈ, ਜਿਸ ਵਿਚ ਮਨ ਵਿਚੋਂ ਵਿਕਾਰ ਨਹੀਂ ਉਠਦੇ, ਕਿਸੇ ਨੂੰ ਮਾਰਨ, ਦੁਖਾਣ ਤੇ ਜੀਅ ਨਹੀਂ ਕਰਦਾ। ਬੋਲੀ ਸ਼ੁੱਧ, ਸੁੱਚੀ ਤੇ ਨਿਰ-ਅਭਿਮਾਨ ਹੋ ਜਾਦੀ ਹੈ, ਜੋ ਕੰਮ ਹੁੰਦਾ ਹੈ, ਦੂਜਿਆ ਦੇ ਭਲੇ ਲਈ ਹੁੰਦਾ ਹੈ, ਬਸ ਅਜੇਹੀ ਆਤਮਾ ਨੂੰ ਮੁੜ ਕੇ ਜਨਮ ਧਾਰਨ ਦੀ ਲੋੜ ਨਹੀਂ ਪੈਂਦੀ, ਜੋ ਕਿ ਮਨੁੱਖੀ ਜੀਵਨ ਦਾ ਬੁੱਧ ਮਤ ਅਨੁਸਾਰ ਅੰਤਮ ਮਨੋਰਥ ਹੈ। ਈਸਾਈ ਮਤ ਰੱਬ ਨੂੰ ਜੱਗੋਂ ਬਾਹਰਾ, ਅਸਮਾਨਾਂ ਦਾ ਸੱਚਾ ਹਾਕਮ ਤੇ ਇਕੋ ਇਕ ਪਰ ਪਿਤਾ ਸਮਾਨ ਸਭ ਦੀ ਰਾਖੀ ਕਰਨ ਵਾਲਾ, ਦਰਸਾਉਂਦਾ ਹੈ, ਜਿਸ ਨੇ ਹਮੇਸ ਲਈ ਦੁਨੀਆਂ ਦੇ ਪਾਪ ਕਟਣ ਵਾਸਤੇ ਆਪਣੇ ਪੁੱਤਰ ਈਸਾ ਮਸੀਹ ਨੂੰ ਸੰਸਾਰ ਉਤੇ ਭੇਜਿਆ ਹੈ। ਜੋ ਕੋਈ ਵੀ ਉਸ ਦਾ ਰਸਤਾ ਫੜੇਗਾ, ਗ਼ਰੀਬੀ ਦਾ, ਨਿਸਕਟਤਾ ਦਾ, ਮਨੁੱਖ-ਪਿਆਰ ਦਾ, ਸ਼ਾਤੀ ਦਾ, ਅਰਥਾਤ ਸਮਾਜਕ ਸਮਝੌਤੇ ਦਾ, ਉਸ ਨੂੰ ਰੱਬ ਦੇ ਸਦੀਵੀ ਸਵਰਗ ਦੀ ਮਿੱਠੀ ਸ਼ਾਤੀ ਪ੍ਰਾਪਤ ਹੋਵੇਗੀ। ਜਿਹੜਾ ਰਹੱਸਵਾਦੀ ਸਾਹਿੱਤ ਈਸਾਈ ਮਤ ਦੀ ਪ੍ਰੇਰਨਾ ਨਾਲ ਲਿਖਿਆ ਗਿਆ ਹੈ, ਉਸ ਵਿਚ ਉਨ੍ਹਾਂ ਵਿਸਮਾਦੀ ਤਜਰਬਿਆਂ ਦਾ ਵੀ ਜ਼ਿਕਰ ਆਉਂਦਾ ਹੈ, ਜਦ ਕਿਸੇ ਸੱਚੀ ਤੇ ਸੁਚੀ ਆਤਮਾ ਨੂੰ ਬ੍ਰਹਮ ਦੇ ਕਿਸੇ ਅਪੂਰਨ, ਝਲਕੇ-ਝਾਂਵਲੇ ਦਾ ਦੀਦਾਰ ਨੂਰ ਦੇ ਝਮੱਕੇ ਵਾਂਗ ਆ ਕੇ ਚਕਾਚੂੰਧ ਕਰ ਜਾਦਾ ਹੈ। ਉਸ ਅਕਹਿ ਅਵਸਥਾ ਦਾ ਬਿਆਨ ਕਿਤੇ ਨਹੀਂ ਕੀਤਾ ਗਿਆ, ਕਿਉਂਕਿ ਉਹ ਸਮਝ ਤੋਂ ਪਰੇ ਹੈ। ਗੂੰਗੇ ਦੀ ਖਾਧੀ ਮਿਠਿਆਈ ਵਾਂਗ ਜਿਹੜਾ ਚਖਦਾ ਹੈ, ਉਹੀ ਇਸ ਅਨੁਭਵ ਦਾ ਅਨੰਦ ਲੈਂਦਾ ਹੈ, ਦੂਜਾ ਨਹੀਂ।

ਅਗਾਂਹ-ਵਧੂ ਸਾਹਿੱਤ, ਜਿਸ ਦੀ ਪ੍ਰੇਰਨਾ ਬਹੁਤੀ ਰੂਸ ਦੇ

ਇਨਕਲਾਬ ਨੇ ਦਿਤੀ ਹੈ, ਕਿਸੇ ਅਜਿਹੀ ਹਸਤੀ ਜਾਂ ਜੋਤ ਮਨੁੱਖ ਅੰਦਰ ਜਾਂ ਬਾਹਰ ਦਾ ਕਾਇਲ ਨਹੀਂ, ਪਰ ਉਸ ਦਾ ਆਦਰਸ ਵੀ ਵਿਅੱਕਤੀਗਤ ਜੀਵਨ ਤੋਂ ਉਪਰ ਉਠ ਕੇ ਜਾਤੀ ਦੇ ਜੀਵਨ ਨਾਲ (ਭਾਵੇਂ ਸ੍ਰੀਰਕ ਪੱਧਰ ਉਤੇ ਹੀ) ਅਭੇਦ ਹੋਣਾ ਹੈ। ਇਹ ਆਦਰਸ ਭਾਵੇਂ ਕਹਿਣ ਨੂੰ ਅਮਲ ਵਿਚ ਪੂਰੇ ਤੌਰ ਤੇ ਆ ਸਕਣ ਤੇ ਮਾਣੇ ਜਾਣ ਵਾਲਾ ਹੈ, ਪਰ ਅਸਲ ਵਿਚ ਇਹ ਵੀ ਇਕ ਲੁਭਾਇਮਾਨ, ਪਰ ਦੂਰ, ਬਹੁਤ ਦੂਰ, ਦਾ ਅਕਹਿ ਤੇ ਅਣਡਿਠ ਤਜਰਬਾ ਹੈ, ਜਿਸਦਾ ਕੇਵਲ ਨਿੱਕਾ ਮੋਟਾ ਭਾਗ ਹੀ ਕਿਸੇ ਵੇਲੇ ਮਾਣਿਆ ਜਾ ਸਕਦਾ ਹੈ। ਸੰਪੂਰਨਤਾ ਤਾਂ ਉਦੋਂ ਹੋਵੇਗੀ ਜਦ ਸਾਰੇ ਸੰਸਾਰ ਦੀ ਪਦਾਰਥਕ ਬਿਰਤੀ ਇਕ ਸਤਹ ਉਤੇ ਆ ਖੜੋਵੇਗੀ; ਦੇਸਾਂ ਜਾਤੀਆਂ ਤੇ ਆਰਥਿਕ ਨਾ-ਬਰਾਬਰੀ ਆਦਿ ਦੀਆਂ ਵਿੱਥਾਂ ਮਿਟਣਗੀਆਂ; ਪੈਦਾਵਾਰ ਏਨੀ ਅਥਾਹ ਹੋਵੇਗੀ ਕਿ ਹਰ ਕੋਈ ਲੋੜ-ਅਨੁਸਾਰ ਜਿੰਨੀ ਚਾਹੇ ਲੈ ਸਕੇਗਾ; ਨਾ ਫ਼ੌਜਾਂ ਦੀ ਲੋੜ ਹੋਵੇਗੀ, ਨਾ ਰਖਵਾਲਿਆਂ ਦੀ, ਨਾ ਰਾਜ-ਅਧਿਕਾਰੀਆਂ ਦੀ, ਨਾ ਰਾਜਸੀ ਸੰਸਥਾਵਾਂ ਦੀ। ਪਰ ਕਦੋਂ ? ਓਦੋਂ, ਜਦ ਅਸਲੀ ਅਰਥਾਂ ਵਿਚ ਰਾਮ-ਰਾਜ ਸਾਰੇ ਵਿਸ਼ਵ ਉਤੇ ਫੈਲ ਜਾਵੇਗਾ, ਜਦ ਵਿਅਕਤੀਆਂ ਜਾਤੀਆ, ਆਪਣੀ ਹਉਮੈਂ ਭਾਵ, ਕੀਨੇ-ਸਾੜੇ, ਕਲਹ-ਲੜਾਈਆਂ ਚ-ਨੀਚ, ਨਸਲ, ਰੰਗ, ਕੌਮ, ਵਿਰੋਲਿਤਰੇ ਦ੍ਰਿਸ਼ਟੀ-ਕੋਣ ਆਦਿ ਦੇ ਤਮ ਭੇਦ ਮਿਟਾ ਕੇ ਇਕ ਮਨੁਖ-ਜਾਤੀ ਵਿਚ ਅਭੇਦ ਹੋ ਜਾਣਗੀਆਂ ਵਿਅਕਤੀ ਦੇ ਲਾਭ-ਹਾਣ ਜਾਤੀ ਨਾਲ ਸਾਂਝੇ ਹੋ ਜਾਣਗੇ। ਹਾਂ, ਇਹ ਇਕ ਆਦਰਸ਼ ਹੈ, ਬ੍ਰਹਮ ਵਿਚ ਅਭੇਦ ਹੋਣ ਦਾ, ਦੂਈ ਨੂੰ ਪਾੜਨ ਚੰਮ-ਸਤਹ ਤੋਂ ਉਪਰ ਦੇਖਣ ਦਾ, ਸਾਰੇ ਸੰਸਾਰ ਨੂੰ ਇਕ ਜੱਫੀ ਘੁਟਣ ਦਾ, ਇਸ ਨੂੰ ਭਾਵੇਂ ਕੋਈ ਆਤਮਕ ਨਾਂ ਦਿਓ, ਨਾ ਦਿਓ।

ਗੁਰੂ ਗ੍ਰੰਥ ਵਿਚ ਵੀ ਇਸ ਅਵਸਥਾ ਨੂੰ ਵਿਆਖਿਆ

ਗਿਆ ਹੈ :–

'ਬੇਗਮ ਪੁਰਾ ਸਹਿਰ ਕੋ ਨਾਂਉ ।
ਦੂਖ ਅੰਦੋਹੁ ਨਹੀ ਤਿਹਿ ਠਾਉ ।
ਨਾ ਤਸਵੀਸ, ਖਿਰਾਜੁ ਨਾ ਮਾਲ ।
ਖਉਤ ਨ ਖਤਾ ਨ ਤਰਸੁ ਜਵਾਲੁ ।' (ਭਗਤ ਰਵਿਦਾਸ)

ਜਾ :

'ਹੁਣ ਹੁਕਮ ਹੋਆ ਮਿਹਰਵਾਣ ਦਾ ।
ਪੈ ਕੋਇ ਨ ਕਿਸੈ ਰਵਾਣਦਾ ।
ਸਭ ਸੁਖਾਲੀ ਵੁਠੀਆ,
ਇਹ ਹੋਆ ਹਲੇਮੀ ਰਾਜੁ ਜੀਉ ।' (ਗੁਰੂ ਅਰਜਨ)

ਪਰ ਇਸ ਅਵਸਥਾ ਦੀ ਬਹਿਸ ਕਰਨੀ ਇਥੇ ਸਾਡਾ ਮਨੋਰਥ ਨਹੀ । ਅਗੇ ਜਾ ਕੇ ਇਸ ਉਤੇ ਵਧੀਕ ਚਾਨਣਾ ਪਾਇਆ ਜਾਵੇਗਾ । ਇਥੇ ਕੇਵਲ ਇਹੀ ਦਰਸਾਉਣਾ ਮਕਸੂਦ ਹੈ, ਜੁ ਜੀਵਨ ਦਾ ਨਿਸ਼ਾਨਾ ਗੁਰੂ ਗ੍ਰੰਥ ਜੀ ਦੇ ਸਾਹਿੱਤ ਵਿਚ ਇਕ ਅਜਿਹੇ ਰੱਬ ਦੇ ਚਰਨਾ ਦੀ ਪ੍ਰੀਤੀ ਹੈ (ਮਰ ਕੇ ਮੁਕਤੀ ਪ੍ਰਾਪਤ ਕਰਨਾ ਨਹੀਂ, ਨਾ ਹੀ ਰਾਜ-ਭਾਗ ਨੂੰ ਮਾਣਨਾ ਹੈ) ਜਿਹੜਾ ਸਾਡਾ ਕਰਤਾ ਹੁੰਦਾ ਹੋਇਆ ਵੀ ਤੇ ਸਾਨੂੰ ਸ੍ਰੀਰਕ ਅੱਖਾਂ ਨਾਲ ਨਾ ਦਿਸਦਾ ਹੋਇਆ ਭੀ ਸਾਡੇ ਏਨਾ ਨੇੜੇ ਹੈ, ਜਿਵੇਂ ਫੁਲ ਦੀ ਵਾਸ਼ਨਾ, ਲਕੜੀ ਵਿਚ ਵਸਦੀ ਅੱਗ, ਮਿਰਗ ਵਿਚ ਲੁਕੀ ਕਸਤੂਰੀ, ਦੁੱਧ ਵਿਚ ਅਣਰਿੜਕਿਆ ਘਿਉ, ਜਾਂ ਸ਼ੀਸ਼ੇ ਵਿਚ ਛੁਪਿਆ ਸਾਡਾ ਆਪਣਾ ਪ੍ਰਤੀਬਿੰਬ । ਦਿਸਦਾ ਕਿਉਂ ਨਹੀਂ ? ਕਿਉਂਕਿ ਅਸੀਂ ਆਪਣੇ ਵਿਅਕਤੀ-ਗਤ ਜੀਵਨ ਦੀ ਹਉਮੈ ਕਰ ਕੇ ਉਸ ਤੋਂ ਆਪਣੇ ਆਪ ਨੂੰ ਨਖੇੜ ਲਿਆ ਹੈ । ਬਸ, ਚਾਹੁਣ ਦੀ ਦੇਰ ਹੈ, ਕਿ ਉਹ ਆ ਮਿਲੇ, ਤਾਂ ਉਹ ਆ ਮਿਲਦਾ ਹੈ, ਕਿਉਂ ਜੁ ਸਿਕਦਾ ਸਾਨੂੰ ਵੀ ਉਹ ਉਸੇ

ਬਿਹਬਲਤਾ ਨਾਲ ਹੈ, ਜਿਸ ਨਾਲ ਅਸੀਂ ਉਸ ਨੂੰ। ਉਹ ਸਾਡੇ ਪਾਪ ਵੇਖਕੇ ਕ੍ਰੋਧਵਾਨ ਨਹੀਂ ਹੁੰਦਾ, ਬਖਸ਼ਿੰਦ, ਮਿਹਰਵਾਨ ਹੋ ਕੇ ਗਲੇ ਲਾਉਂਦਾ ਹੈ। ਪਿਛਲੇ ਕਰਮ ਆਪਣੇ ਕਰਮ (ਮਿਹਰ) ਨਾਲ ਬਖਸ਼ ਦੇਂਦਾ ਹੈ, 'ਸਭ ਤੇ ਊਚਾ' ਹੋਣ ਦੇ ਬਾਵਜੂਦ ਵੀ ਸਾਡੇ ਏਨਾ ਨੇੜੇ ਹੈ, ਜਿਵੇਂ ਬਾਲਕ ਦੇ ਮੂੰਹ ਵਿਚ ਪਈਆਂ ਮਾਂ ਦੀਆਂ ਦੁਧੀਆਂ। ਕੋਈ ਤਪ ਸਾਧਨ ਦੀ ਲੋੜ ਨਹੀਂ, ਕੋਈ ਉਚੇਚ ਕਰਨ ਜਾਂ ਕਰਮ ਕਾਂਡ ਦੇ ਬਿਖੜੇ ਰਾਹਾਂ ਤੇ ਤੁਰਨ ਦੀ ਲੋੜ ਨਹੀਂ, ਕਿਸੇ ਵਿਚੋਲੇ ਦੀ ਲੋੜ ਨਹੀਂ, ਲੋੜ ਹੈ ਪਵਿਤਰ ਮਨ ਦੀ, ਆਪਣੇ ਮਨ ਦੀਆਂ ਅੱਖੀਆਂ ਅਗੋਂ ਦੂਈ ਦੀ ਝਿੱਲੀ ਪਾੜਨ ਦੀ,ਕੁੱਲ ਕਾਇਨਾਤ ਨਾਲ ਇਕਮਿਕ ਹੋਣ ਲਈ ਤਾਂ ਘਣ ਦੀ ਕਿ 'ਗਲਿ ਮਿਲਿਆ ਸਹਿਜ ਸੁਭਾਇ ਰਾਮ', ਜਿਵੇਂ ਪਾਣੀ ਨੂੰ ਪਾਣੀ ਸਹਿਜ ਸੁਭਾਇ 'ਢੁਲਿ ਢੁਲਿ' ਆ ਮਿਲਦਾ ਹੈ। ਹਾਂ, ਹਾਂ, ਉਹ ਉਵੇਂ, ਦੂਰੋਂ ਦੂਰੋਂ, ਰੁੱਖਾ ਰੁੱਖਾ ਨਹੀਂ ਮਿਲਦਾ, ਘੁਟ ਕੇ ਮਿਲਦਾ ਹੈ, ਸੁਆਦ ਆਉਂਦਾ ਹੈ ਉਸ ਦੀ ਜੱਫੀ ਦਾ, ਹਿੱਕ-ਘੁਟਣੀ ਦਾ :–

'ਹਰਿ ਮਿਲਿਉ ਲਾਇ ਝਪੀੜਾ'

ਉਹ ਮਿਠਾ ਹੈ, ਏਨਾ ਜਿਵੇਂ 'ਖਜੂਰੀਆਂ ਪਕੀਆਂ' ਜਾਂ 'ਮਾਖਿਉਂ ਦੀ ਨਦੀ' ਵਰਗਾ; ਸ਼ੱਕਰ, ਖੰਡ, ਨਬਾਤ, ਗੁੜ ਜਾਂ ਮਾਝੇ ਦੁਧ ਵਰਗਾ ਮਿੱਠਾ :–

'ਗੁਸਾਈਂ ਮਹਿੰਡਾ ਇੱਠੜਾ।
ਅੰਬਿ ਅਬੇ ਬਾਵਹੁ ਮਿੱਠੜਾ।'

ਉਹ ਪ੍ਰਿਯ ਹੈ, ਅੰਮ੍ਰਿਤ ਬਚਨ ਬੋਲਦਾ ਹੈ :–

'ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ।
ਹਉਂ ਸੰਮਲਿ ਥਕੀ ਜੀ, ਉਹ ਕਦੇ ਨਾ ਬੋਲੈ ਕਉਰਾ।'

'ਅਨਦੋ ਅਨਦ ਘਣਾ, ਮੈ ਸੋ ਪ੍ਰਭੁ ਡੀਠਾ, ਰਾਮ।
ਚਾਖਿਅੜਾ, ਚਾਖਿਅੜਾ, ਮੈ ਹਰਿ ਰਸੁ ਮੀਠਾ ਰਾਮ।'

ਉਸ ਨਾਲ ਨਿਕੀਆਂ ਨਿਕੀਆ ਦਿਲ ਦੀਆ ਗੱਲਾਂ ਕਰੋ, ਇਉ ਭਾਸਦਾ ਹੈ, ਜਿਵੇ :—

'ਹਰਿ ਅਮਿਉ ਰਸਾਇਣੁ ਪੀਵੀਐ।'
'ਹਰਿ ਜਪਿ ਭਈ ਠਰੂਰੇ।'
'ਕਹੁ ਨਾਨਕ ਪ੍ਰਭੁ ਮਿਲੇ ਮਨੋਹਰ।
ਮਨ ਸੀਤਲ ਬਿਗਸਾਿਦੇ।'

ਉਹ ਮਿਠਾ ਹੀ ਨਹੀ, ਸੁੰਦਰ ਵੀ ਹੈ, 'ਅੰਮ੍ਰਿਤ ਭਿੰਨੀ ਦੇਹੁਰੀ' ਵਾਲਾ, 'ਕੰਚਨ ਵੰਨੇ ਪਾਸਿਆਂ' ਵਾਲਾ, 'ਅੰਮ੍ਰਿਤ, ਭਿੰਨੇ ਬਾਕੇ ਲੋਇਣਾ ਵਾਲਾ', ਕੇਸ੍ਵ, ਲੰਮੜੇ, ਕੁੰਡਲੇ ਵਾਲਾ ਵਾਲਾ, ਸੋਹਣੇ ਖਿਚਵੇ ਨੱਕ ਵਾਲਾ, ਰੀਸਾਲੂ ਦੰਦਾ ਵਾਲਾ, ਤਰਲ ਜਵਾਨ, ਠੁਮਕ ਠੁਮਕ ਨਾਜ਼ ਨਾਲ ਤੁਰਨ ਵਾਲਾ, ਢੋਲਾ, ਲਾਲ ਗੁਲਾਲਾ, ਰੰਗੀਲਾ, ਮਨਮੋਹਨ, ਸ਼ਿਆਮ ਸੁੰਦਰ, ਛਬੀਲਾ, ਚੰਨ ਚਾਨਣੀ ਵਰਗਾ ਚਿਟਾ, ਠੰਢਾ, ਰਸਕ :—

'ਤੇਰੇ ਬੰਕੇ ਲੋਇਣ, ਦੰਤ ਰੀਸਾਲਾ।
ਸੋਹਣੇ ਨੱਕ, ਜਿਨ ਲੰਮੜੇ ਵਾਲਾ,
ਕੰਚਨ ਕਾਇਆ, ਸੁਇਨੇ ਕੀ ਢਾਲਾ।'
'ਤੇਰੀ ਚਾਲ ਸੁਹਾਵੀ, ਮਧੁਰਾੜੀ ਬਾਣੀ।
ਕੁਹਕਨਿ ਕੋਕਿਲਾ, ਤਰਲ ਜੁਆਣੀ।
ਤਰਲਾ ਜੁਆਣੀ, ਆਪਿ ਭਾਣੀ,
ਇਛ ਮਨ ਕੀ ਪੂਰੀਏ।

ਸਾਰੰਗ ਜਿਉਂ ਪਗ ਧਰੈ ਠਿਮਿ ਠਿਮਿ,
ਆਪਿ ਆਪੁ ਸੰਧੂਰੀਏ ।'

'ਸਾਵਲ ਸੁੰਦਰ ਰੂਪ ਬਣਾਵਹਿ, ਬੇਣ ਸੁਨਤ ਸਭ ਮੋਹੈਗਾ ।'
'ਬਨਮਾਲਾ ਬਿਭੂਖਨ, ਕਮਲ ਨੈਨ, ਸੁੰਦਰ ਕੁੰਡਲ, ਮੁਕਟ ਬੈਨ ।'

ਅਜੇਹਾ ਪਿਰ ਹੈ ਸਾਡਾ, ਰਲੀਆਲਾ, ਰਸਕ, ਰਸੀਆ, ਚੰਦਰ-ਬਦਨ, ਚਿਟਾ, ਕਮਲ ਨੈਨ :—

'ਕਮਲ ਨੈਨ, ਅੰਜਨ ਸਿਆਮ,
ਚੰਦਰ ਬਦਨ, ਚਿਤਕਾਰ ।'

ਜਿਸ ਨੂੰ ਵੇਖਦੇ ਜੀਅੜਾ ਜੀਉ-ਸਦਕੜੇ ਹੋ ਉਠਦਾ ਹੈ 'ਬਲਿ ਬਲਿ ਜਾਉ ਸਿਆਮ ਸੁੰਦਰ ਕਉ', ਜੀਅ ਆਖਦਾ ਹੈ ਤੇ ਮਨ ਕੀਲਿਆ ਜਾਂਦਾ ਹੈ, ਉਸਦਾ ਦਰਸ ਦੇਖ ਕੇ :—

'ਮੋਹੀ ਦੇਖਿ ਦਰਸੁ, ਨਾਨਕ ਬਲਿਹਾਰੀਆ ।'
'ਮੇਰੇ ਲਾਲ ਰੰਗੀਲੇ, ਹਮ ਲਾਲਨ ਕੇ ਲਾਲੇ;
ਮੋਹਿਨ ਮੋਹਿ ਲਿਆ ਮਨੁ ਮੇਰਾ, ਬੰਧਨ ਖੋਲ ਨਿਰਾਰੇ ।'

ਨਹੀਂ ਨਹੀਂ, ਮਨੁੱਖ ਦਾ ਰੰਗ ਚਲੂਲਿਆ ਜਾਂਦਾ ਹੈ, ਲਾਲਾ ਦੇ ਫੁਲ ਵਰਗਾ ਰੱਤਾ ਸੂਹਾ ਭਖ ਉਠਦਾ ਹੈ, ਮੁਸ਼ਕ ਵਿਚ ਆਤਮਾ ਝਕੋਲੀ ਜਾਂਦੀ ਹੈ, ਮੁਖ ਵਿਚ ਅੰਮ੍ਰਿਤ ਚੋਇ ਜਾਣ ਦਾ ਸੁਆਦ ਸਿੰਜਰਦਾ ਹੈ, ਹੌਲੀ ਹੌਲੀ; ਨਿਸੱਲਤਾ ਵਿਚ, ਸਹਿਜ ਦੇ ਘਰ, ਨਿੰਮ੍ਹਾ ਨਿੰਮ੍ਹਾ ਅੰਮ੍ਰਿਤ ਵਰ੍ਹਦਾ ਹੈ :—

'ਝਿਮਿ ਝਿਮ, ਝਿਮਿ ਝਿਮਿ,
ਵਰਸੈ ਅੰਮ੍ਰਿਤਧਾਰਾ ਰਾਮ ।'

ਇਉਂ ਜਾਪਦਾ ਹੈ, ਜਿਵੇਂ ਅੰਦਰ ਬਸੰਤ ਦੀ ਖ਼ੁਸ਼ਬੂਈ ਤੇ

ਹਰਿਆਵਲ ਦਾ ਸਾਰਾ ਝੱਖੜ ਮਨ ਦੇ ਬੂਹੇ ਬਾਰੀਆਂ ਖੋਲ੍ਹ ਕੇ ਅੰਦਰ ਆ ਵੜਿਆ ਹੈ :—

'ਨਾਨਕ ਤਿਨਾ ਬਸੰਤ ਹੈ।
ਜਿਨਿ ਘਰਿ ਵਸਿਆ ਕੰਤ।'

ਜਾਂ ਇਉਂ ਦਿਸਦਾ ਹੈ, ਜਿਵੇਂ :—

'ਚਾਂਦਨਾ ਚਾਂਦਨ ਆਂਗਨਿ,
ਪ੍ਰਭ ਜੀਉ ਅੰਤਰਿ ਚਾਂਦਨਾ।'

ਹਾਂ, ਹਾ, ਸਾਰੀ ਧਰਤ, ਅਕਾਸ਼ ਦੀ ਹੱਡੀ ਹੱਡੀ, ਖੰਨੀ, ਖੰਨੀ, ਮਉਲਦੀ, ਨਿਸਰਦੀ ਨਿਖਾਰ ਵਿਚ ਆਉਂਦੀ ਦਿਸਦੀ ਹੈ :—

'ਮਉਲੀ ਧਰਤੀ, ਮਉਲਿਆ ਅਕਾਸ।
ਘਟਿ ਘਟਿ ਮਉਲਿਆ ਆਤਮ ਪ੍ਰਗਾਸ।'(ਕਬੀਰ)

ਜਾਂ ਕੀ ਇਹ ਹੁਨਾਲੇ ਦੇ ਸੋਕੇ ਮਾਰੇ ਜੀਵ ਉਤੇ ਸਾਵਣ ਦੀ ਘਟਾ ਛਮਾਛਮ ਵਸੀ ਹੈ, ਜਿਸ ਨੂੰ ਵੇਖ ਕੇ ਮਨ ਦਾ ਮੋਰ ਪਾਇਲਾ ਪਾਂਦਾ ਨਹੀਂ ਥੱਕਦਾ :—

'ਸਾਵਣ ਵਰਸੁ ਅੰਮ੍ਰਿਤ, ਜਗੁ ਛਾਇਆ ਜੀਓ।
ਮਨ ਮੋਰ ਕਹੁਕਿਅੜਾ, ਸਬਦੁ ਮੁਖਿ ਪਾਇਆ।'

ਮਨ ਵਿੱਚ ਇਕ ਰਣਝੁੰਝਣਾ ਛਿੜਦਾ ਹੈ, ਸਹਿਜ ਦਾ, ਟਿਕਾਉ ਦਾ, ਅਨਹਦ ਰਸ ਦਾ, ਸਹਿਜੇ ਸਹਿਜੇ, ਤੇ ਮੂਧਾ ਪਿਆ ਮਨ ਦਾ ਕੰਵਲ ਚਟਾਕੇ ਮਾਰ ਕੇ ਖਿੜ ਉਠਦਾ ਹੈ :—

'ਪਰਗਾਸੁ ਭਇਆ, ਕਉਲ ਖਿਲਿਆ।'

ਅੰਦਰ ਹੀ ਪਰਗਾਸ ਨਹੀਂ ਹੁੰਦਾ, ਬਾਹਰ ਦੀ ਸਾਰੀ ਧਰਤੀ ਵੀ ਸਾਵੀ, ਝਮਝਾਂਦੀ ਹਰਿਆਵਲ ਨਾਲ ਕੱਜੀ ਦਿਸਦੀ ਹੈ :—

'ਸਾ ਧਰਤਿ ਭਈ ਹਰਿਆਵਲੀ,
ਜਿਥੈ ਮੇਰਾ ਸਤਿਗੁਰ ਬੈਠਾ ਆਇ ।'

'ਧਰਣਿ, ਸੁਵੰਨੀ, ਖੜਿ ਰਤਨ ਜੜਾਵੀ' ਹੋਈ ਚਮਕਦੀ ਹੈ, ਹੀਰੇ, ਪੰਨਿਆਂ. ਰਤਨਾਂ ਨਾਲ ਜੜੀ, ਜਿਵੇਂ ਪਹੁ-ਫੁਟਾਲੇ ਦੀਆਂ ਪਹਿਲੀਆਂ ਕਿਰਨਾਂ ਵਿੱਚ, ਜਦ ਚਿੜੀ ਚੂਕਦੀ ਹੈ, ਜਾਂ ਜਦ ਨਿਰਮਲ ਠੰਢੇ ਪਾਣੀ ਦੀ ਧਾਰ ਵਿੱਚ ਸਰੀਰ ਦੀ ਗਰਮੀ ਨੂੰ ਨੁਹਾਲੀਦਾ ਹੈ, ਹਾਂ, ਇਵੇਂ ਲਗਦਾ ਹੈ, ਜਿਵੇਂ ਅਸੀਂ ਅੰਬੀ ਦੀ ਸੰਘਣੀ ਛਾਉਂ ਹੇਠ ਆ ਬੈਠੇ ਹਾਂ :—

'ਜਿਨੀ ਸਖੀ ਸਹੁ ਰਾਵਿਆ, ਸੇ ਅੰਬੀ ਛਾਵੜੀਏਹਿ ਜੀਉ ।'

ਹਾਂ, ਉਹ ਅੰਬੀ, ਜਿਸ ਦੀ ਸੋ ਡਾਲੀ ਹੈ, ਜਿਹੜੀ 'ਛਾਉਂ ਪਤਰਾਲੀ' ਵਾਲੀ ਹੈ ।

ਪਰ ਰੋਜ਼ ਉਸ ਦੀ ਛਾਉਂ ਹੇਠ ਬੈਠਿਆਂ ਇਕ ਨਵਾਂ, ਅਕਹਿ ਜਿਹਾ ਸੁਆਦ ਆਉਂਦਾ ਹੈ, ਸਾਹਿਬ ਸਾਨੂੰ ਹਰ ਘੜੀ, ਹਰ ਪਲ 'ਨੀਤ ਨਵਾਂ' ਦਿਸਦਾ ਹੈ । ਜਿਵੇਂ ਭੁੱਖ ਰੋਜ਼ ਸੱਜਰੀ ਹੋ ਕੇ ਚਮਕਦੀ ਹੈ ਤੇ ਸੂਰਜ-ਉਦੈ ਕਦੀ ਬੇਹਾ ਨਹੀਂ ਹੁੰਦਾ । ਹਾਂ, ਉਹ ਅਜੇਹਾ ਚੰਨ ਹੈ, ਜਿਸ ਦੀ ਸ਼ਾਂਤ, ਕਾਸ਼ਨੀ ਚਿੱਟੀ ਰੋਸ਼ਨੀ ਵਿੱਚ ਜੀਊਣਾ ਚੰਗਾ ਲਗਦਾ ਹੈ, ਨਾਲੇ ਮਰਨਾ ਵੀ, ਜਦ ਗਾਉਣ, ਨੱਚਣ, ਸਰੂਰ ਵਿੱਚ ਆਉਣ, ਜੀਵਨ ਤੇ ਮੌਤ ਦੇ ਸਿਰੇ ਮੇਲਣ, ਜਾਗਣ, ਤੱਕਣ, ਹੱਸਣ ਤੇ ਕੂਕਣ ਤੇ ਜੀਅ ਕਰਦਾ ਹੈ :—

'ਕਰਿ ਕਰਿ ਤਾਲੁ, ਪਖਾਵਜੁ ਨੈਨਹੁ, ਮਾਥੈ ਵਜਹਿ ਰਬਾਬਾ ।
ਕਰਨਹੁ ਮਧੁਰ ਬਾਸੁਰੀ ਬਾਜੈ, ਜਿਹਵਾ ਧੁਨਿ ਅਗਾਜਾ ।
ਨਿਰਤਿ ਕਰੇ ਕਰਿ ਮਨੂਆ ਨਾਚੈ, ਆਣੇ ਘੂਘਰ ਸਾਜਾ'

ਪਰ ਜਦ ਲਾਲ-ਰੰਗੀਲੇ ਸ਼ਹੁ ਵਿੱਚ ਰਚ ਮਿਚ ਜਾਈਏ, ਤਾਂ

ਬਿਸਮ (ਵਿਸਮਾਦ) ਦੀ ਹਾਲਤ ਤਾਰੀ ਹੋ ਜਾਦੀ ਹੈ। ਫਿਰ ਨੱਚਣ ਨਹੀਂ ਹੁੰਦਾ, ਹੋਠ ਜੁੜ ਜਾਦੇ ਹਨ, ਮਿਠੇ ਮਾਖਿਉਂ ਨਾਲ, ਬੋਲਣ ਨਹੀਂ ਹੁੰਦਾ, ਪੈਰੀਂ ਘੁੰਘਰੂ ਧੜਕਣਾ ਬੰਦ ਕਰ ਦੇਂਦੇ ਹਨ। ਕਿਉਂ ਜੁ ਹੁਣ ਰੂਹ ਵਿਚ 'ਅਨਹਦ ਵਾਜਾ ਵਜੈ ਸਾਹਾਨਾ' ਹੋਣ ਲਗ ਪਿਆ ਹੈ।

'ਅਬ ਮੋਰੋ ਨਾਚਨੋ ਰਹੋ।

ਲਾਲ ਰੰਗੀਲਾ ਸਹਿਜੇ ਪਾਇਓ, ਸਤਿਗੁਰ ਬਚਨ ਲਹਉ।"

ਫਿਰ ਬਾਹਰ ਜਾਣ ਨਹੀਂ ਹੁੰਦਾ, ਮੁੜ ਮੁੜ ਅੰਦਰ ਵੜਨ ਤੇ ਜੀਅ ਕਰਦਾ ਹੈ, ਆਤਮਾ ਦੇ ਹਨੇਰੇ ਵਿੱਚ, ਜਿਥੇ ਸਾਈਂ ਨਾਲ ਇਕੱਲਿਆਂ ਸਹਿਜ ਦੀ ਰੌਸ਼ਨੀ ਵਿੱਚ ਰਲੀਆਂ ਮਾਣਨੀਆ ਹਨ :—

'ਕਤ ਜਾਈਐ ਰੇ, ਘਰਿ ਲਾਗੋ ਰੰਗੁ॥
ਮੇਰਾ ਚਿਤ ਨ ਚਲੈ ਮਨ ਭਇਓ ਪੰਗੁ।'

ਜਦ ਘਰ ਵਿੱਚ ਹੀ ਬਨ ਹਰਿਆਵਲਾ ਖਿੜ ਪਿਆ ਹੈ ਤਾ ਬਾਹਰ ਕਿਉਂ ਦੌੜੀਏ? 'ਲਾਲ' ਸਾਡੇ ਮਨ ਦੀ ਸੇਜਾ ਉਤੇ ਆਣ ਚੜ੍ਹਿਆ ਹੈ, 'ਵਣ, ਤ੍ਰਿਣ, ਤ੍ਰਿਭਵਣ ਭਏ ਹਰਿਆ, ਦੇਖਿ ਦਰਸਨ ਮੋਹੀਆ।' ਸ਼ਹੁ-ਮਿਲਾਵੇ ਨਾਲ ਦੁਹਾਗਣ ਸੁਹਾਗਣ ਹੋ ਗਈ, ਉਸਦੇ ਮਨ ਦੀਆਂ ਪੰਜੇਬਾ ਮਿਲਾਪ ਦੀ ਪਹਿਲੀ ਕਾਹਲ ਵਿਚ 'ਛਣਕ ਛਣਕ ਛਨਹਰੀ' ਵਜ ਪਈਆ। ਫਿਰ ਚੁਪ ਹੋਇ ਗਈਆ, 'ਰਸਕ ਪੁਰਖ ਬੈਰਾਗੀ' ਨਾਲ ਭੇਟ ਹੋਣ ਉਤੇ। ਹਾ, ਅੰਦਰ ਇਕੋ ਵੇਰ ਧਾ ਕੇ 'ਸਫਲ ਸਵੇਰਾ' ਚੜ੍ਹ ਪਿਆ। ਮੈਂ ਸੌਂ ਗਈ, ਪਿਆਰ ਦੀ ਕਰੀਚ ਵੱਟ ਕੇ! ਸ਼ਹੁ ਜਾਗਦਾ ਲੋਰੀਆਂ ਥਪਕੀਆ ਦੇਂਦਾ ਰਿਹਾ :—

"ਸਹੁ ਜਾਗੈ, ਹਉ ਨਿਸ ਭਰਿ ਸੋਵਾਂ।"

ਕੀ ਇਹੋ ਜਿਹਾ ਰੰਗੀਲਾ ਬਾਂਕਾ, ਰਸਕ ਸਹੁ ਮਾਣਨ ਵਾਲੇ

ਜੀਵ-ਆਤਮਾ ਨੇ ਵੀ, ਕੁਝ ਤਿਆਰੀ ਕੀਤੀ ਸੀ ? ਹਾਂ :–

'ਫੂਲ ਮਾਲਾ, ਗਲ ਪਹਿਰਉਗੀ ਹਾਰੋ ।
ਮਿਲੈਗਾ ਪ੍ਰੀਤਮ ਤਬ ਕਰਉਗੀ ਸੀਗਾਰੋ ।'

ਸਿੰਗਾਰ ਕਿਹੜਾ ? ਮਨ ਵਿੱਚੋਂ ਦੂਈ ਦਾ ਪੜਦਾ ਪਾੜਨ ਦਾ, 'ਕੁਲ' ਨਾਲ 'ਜੁਜ਼' ਦੇ ਇਕੋ ਹੋਣ ਦੇ ਅਹਿਸਾਸ ਦਾ, ਗ਼ਰੀਬੀ ਦਾ, ਵਿਸ਼ਵ-ਸੇਵਾ ਤੇ ਪ੍ਰੀਤੀ ਦਾ । ਫਿਰ ਸ਼ਹੁ ਨੇ ਮੇਰੇ ਪਿਛਲੇ ਕਰਮਾਂ, ਸਕਲ-ਅਕਲ, ਜਾਤ-ਜਨਮ ਵਲ ਉੱਕਾ ਨਹੀਂ ਵੇਖਿਆ :–

'ਲਟੂਰੀ ਮਧੁਰੀ ਠਾਕਰ ਭਾਈ,
ਉਹ ਸੁੰਦਰ ਹਰਿ ਢੁਲਿ ਮਿਲੀ ।'

ਇਉਂ ਮਨੁੱਖ ਨੂੰ 'ਹਸੰਦਿਆ ਖੇਡੰਦਿਆਂ ਪੈਨੰਦਿਆਂ ਖਾਵੰਦਿਆਂ' ਵਿੱਚ ਹੀ ਮੁਕਤੀ ਪ੍ਰਾਪਤ ਹੋ ਜਾਂਦੀ ਹੈ । ਮੁਕਤੀ, ਮੌਤ ਦੀ ਨੀਂਦਰ ਦੀ ਨਾਂਹ, ਨਾ ਹੀ ਸਵਰਗ ਦੇ ਇਕ-ਸਾਰ ਛਿੱਥੇਪਣ ਦੀ : ਮੁਕਤੀ ਮੌਤ ਤੇ ਉਸ ਦੇ ਡਰ ਤੋਂ; ਮੁਕਤੀ ਲਾਲਚ, ਗ਼ਰਜ਼ ਤੇ ਕਬਜ਼ੇ ਦੀ ਖ਼ਾਹਸ਼ ਤੋਂ; ਮੁਕਤੀ ਆਪਣੇ ਅੰਦਰ ਦੀ ਬਲਦੀ ਬੜਵਾ-ਅਗਨੀ ਤੋਂ, ਜੋ ਮਨੁੱਖ ਨੂੰ ਨਾ ਆਪਣੇ ਆਪ ਨਾਲ, ਨਾ ਆਪਣੇ ਸਮਾਜ ਨਾਲ ਇਕ-ਸੁਰ ਹੋਣ ਦੇਂਦੀ ਹੈ ਤੇ ਮਨੁੱਖ ਨੂੰ ਜਿਸ ਸਾਤੀ ਤੇ ਸੁੱਖ ਦੀ ਭਾਲ ਚਿਰਾਂ ਚਿਰਾਂ ਤੋਂ ਹੈ, ਉਹ ਉਸ ਨੂੰ ਕਦੀ ਵੀ ਨਸੀਬ ਨਹੀਂ ਹੁੰਦਾ ।

ਇਸੇ ਸੁਖ, ਸਹਿਜ, ਸਮਾਜਕ ਸਮਝੌਤੇ, ਆਤਮਕ ਅਨੰਦ ਦੀ ਭਾਲ ਵਿੱਚ ਹੀ ਮਨੁੱਖ ਜੰਗਲਾਂ ਨੂੰ ਦੌੜਿਆ, ਨੰਗਾ ਰਿਹਾ, ਤੀਰਥਾਂ ਉਤੇ ਜਾ ਕੇ ਸ਼ਰੀਰ ਨੂੰ ਆਰੇ ਨਾਲ ਚਿਰਵਾਇਆ, ਬਿੰਦ ਨੂੰ ਸਾਂਭ ਸਾਂਭ ਰਖਦਾ ਰਿਹਾ, ਪਾਣੀ ਛਾਣ ਕੇ ਪੀਂਦਾ ਰਿਹਾ,

ਜੀਵ-ਹਤਿਆ ਤੋਂ ਇਸ ਹੱਦ ਤਕ ਪਰਹੇਜ਼ ਕਰਦਾ ਰਿਹਾ, ਕਿ ਸਾਹ ਲੈਣ ਦੇ ਰਸਤੇ ਅਗੇ ਵੀ ਟਾਕੀਆ ਲਟਕਾ ਦਿਤੀਆਂ, ਤਾਂ ਜੁ ਕੋਈ ਜੀਵ ਨਰੋਇ ਸੁਅੱਛ ਪਾਣੀ ਜਾਂ ਤਾਜ਼ੀ ਹਵਾ ਵਿਚੋਂ ਸਾਡੇ ਅੰਦਰ ਲੰਘ ਕੇ ਮਾਰਿਆ ਨਾ ਜਾਵੇ, ਪਿੰਡੇ ਉਤੇ ਸੁਆਹ ਮਲੀ, ਮੰਗ ਕੇ ਖਾਧਾ;ਗ੍ਰਹਿਸਤ ਤੋਂ ਕੰਬੇ,ਵੈਰਾਗ ਧਾਰਿਆ; ਜਟਾ ਵਧਾਈਆ, ਪੋਥੀਆ ਵਿਚੋਂ ਗਿਆਨ ਪੜ੍ਹਿਆ ਤੇ ਪੰਡਤ ਬਣੇ, ਦੇਵ-ਦਾਸੀਆ ਬਣ ਕੇ ਮੂਰਤੀਆ ਅੱਗੇ ਨਚੇ, ਦੇਵੀ ਦੇਵਤਿਆਂ ਅੱਗੇ ਕੁਰਬਾਨੀਆ ਦਿੱਤੀਆਂ, ਹੋਮ ਜੱਗ ਕੀਤੇ, ਵਰਤ ਰਖੇ, ਕਰਮ-ਕਾਂਡੀ ਬਣੇ, ਨਰਕ ਤੋਂ ਡਰ ਕੇ ਤੇ ਸਵਰਗ ਦੀ ਖ਼ਾਹਸ਼ ਵਿੱਚ ਘੋਰ ਕਠਨ ਤੱਪ ਸਾਧੇ, ਭੋਰਿਆਂ ਵਿੱਚ ਬਹਿ ਕੇ, ਜੀਵਨ ਤੋਂ ਮੁਕਤ ਹੋਣ ਲਈ ਤੇ ਮੁੜ ਜਨਮ ਨਾ ਲੈਣ ਲਈ ਜੋ ਕੁਝ ਵੀ ਕਦੀ ਕਿਸੇ ਦਸਿਆ, ਉਹ ਕੀਤਾ, ਪਰ ਹੱਥ ਪੱਲੇ ਕੁਝ ਨਾ ਪਿਆ। ਗੁਰੂ ਗ੍ਰੰਥ ਵਿੱਚ ਇਨ੍ਹਾਂ ਸਾਰਿਆ ਕਰਮਾਂ ਨੂੰ ਪਾਖੰਡ ਆਖਿਆ ਗਿਆ ਹੈ, ਕਿਉਂ ਜੁ ਪਿੰਡੇ ਨੂੰ ਸਾੜਨ, ਲੂਹਣ ਨਾਲ ਤਾਂ ਵਿਚੋਂ ਆਤਮਾ ਦੀ ਜੋਤ ਵੀ ਨਿੰਮ੍ਹੀ ਪੈ ਜਾਣੀ ਹੋਈ, ਫਿਰ ਸੁਖ ਕਿਸ ਨੂੰ ਮਿਲਿਆ :–

'ਨਾਨਕ ਸੋ ਪ੍ਰਭ ਸਿਮਰਿਐ,
ਤਿਸ ਦੇਹੀ ਕਉ ਪਾਲ।'

ਗੁਰੂ ਅਰਜਨ ਇਸੇ ਲਈ ਆਪਣੇ ਆਪ ਨੂੰ 'ਗੋਸਾਈਂ ਕਾ ਪਹਿਲਵਾਨੜਾ' ਆਖਦੇ ਹਨ ਤੇ ਗੁਰੂ ਰਾਮਦਾਸ ਦੇਹੀ ਨੂੰ ਇਕ ਸੱਜਰੀ, ਅਥਰੀ ਘੋੜੀ ਨਾਲ ਉਪਮਾ ਦੇਂਦੇ ਹਨ :–

'ਦੇਹ ਘੋੜੀ ਤੇਜਣਿ, ਰਾਮਿ ਉਪਾਈਆ ਰਾਮ।'

ਉਹ ਦੇਹੀ ਨੂੰ 'ਕੰਚਨ ਚੰਗੜੀਆ' ਆਖਦੇ ਹਨ। ਗੁਰੂ

ਅਮਰਦਾਸ ਦੁਨੀਆਂ ਨੂੰ 'ਸਚੇ ਕੀ ਕੋਠੜੀ' ਆਖਦੇ, ਤੇ ਗੁਰੂ ਨਾਨਕ :-

'ਖਾਣਾ ਪੀਣਾ ਪਵਿਤਰ ਹੈ,
ਦਿਤੋਨੁ ਰਿਜਕ ਸੰਬਾਹਿ।'

ਦਾ ਉਪਦੇਸ਼ ਦਿੰਦੇ ਹਨ।

ਇਸੇ ਲਈ ਅਸਾਂ ਖਾਣਾ ਪੀਣਾ, ਹੈ, ਸਭ ਕੁਝ ਕਰਨਾ ਹੈ, ਪਰ ਕਿਸੇ ਆਦਰਸ਼ ਲਈ ਜੀਊ ਕੇ, ਭਾਵੇਂ ਕਰਨਾ ਇਹ ਸਹਿਜ ਸੁਭਾਉ ਹੈ, ਹੱਠ ਨਾਲ ਨਹੀਂ, ਜਿਵੇਂ ਨਾਮ ਦੇਵ ਜੀ ਨੇ ਆਖਿਆ ਹੈ :-

'ਅਨੀਲੇ ਕਾਗਦ, ਕਾਟੀਲੇ ਗੂਡੀ,
ਆਕਾਸ ਮਧੇ ਭਰਮੀਅਲੇ।
ਪੰਚ ਜਨਾ ਸਿਉ ਬਾਤ ਬਤਊਆ,
ਚੀਤ ਸੁ ਡੋਰੀ ਰਾਖੀਅਲੇ।
ਆਨੀਲੇ ਕੁੰਭੁ ਭਰਾਈ ਲੇ ਊਦਕ,
ਰਾਜ ਕੁਆਰ ਪੁਰੰਦਰੀਏ।
ਹਸਤ, ਬਿਨੋਦ, ਬੀਚਾਰ ਕਰਤ ਹੈ,
ਚੀਤ ਸੁ ਗਾਗਰ ਰਾਖੀਅਲੇ।
ਮੰਦਰ ਏਕ ਦੁਆਰ ਦਸ ਜਾ ਕੇ,
ਗਊ ਚਰਾਵਨ ਛਾਡੀਅਲੇ।
ਪਾਂਚ ਕੋਸ ਪਰ ਗਊ ਚਰਾਵਤ,
ਚੀਤ ਸੁ ਬਛਰਾ ਰਾਖੀਅਲੇ।'

ਇਸ ਲਈ ਬੇਸ਼ਕ ਸਾਡਾ ਸੰਸਾਰੀ ਖਿਲਾਰਾ ਗੁੱਡੀ ਵਾਂਗ ਅਕਾਸ਼ ਉਤੇ ਉਡਦਾ ਹੋਵੇ, ਦਿਲ ਸਾਡਾ ਉਸ ਨੂੰ ਖਿਚਣ ਵਾਲੀ

ਡੋਰ ਵਿੱਚ ਹੋਵੇ, ਜਿਥੇ ਮਰਜ਼ੀ ਹੈ, ਮਨ ਦੀ ਗਊ ਚਰਦੀ ਫਿਰੇ, ਆਪਣੇ ਹੀਅੜੇ ਵਿੱਚ ਉਸ ਦੀ ਟੇਕ ਅਪਣੇ ਬਛੜੇ ਵਿੱਚ ਹੋਵੇ। ਜੇ ਇਹ ਟੇਕ ਨਾ ਹੋਵੇ, ਤਾਂ ਗੁੱਡੀ ਦੇ ਕੱਟੇ ਜਾਣ ਤੇ ਸਾਰੇ ਬ੍ਰਹਿਮੰਡਾਂ ਵਿੱਚ ਆਦਰਸ਼-ਹੀਨ ਹੋ ਡਿਕੋ-ਡੋਲੇ ਖਾਦੇ ਫਿਰਨ ਦਾ ਖਤਰਾ ਹੈ ਤੇ ਬਛੜੇ ਦੇ ਕਿਲੇ ਨਾਲੋਂ ਖੁਲ੍ਹ ਜਾਣ ਦਾ ਡਰ ਹੈ, ਜਿਸ ਦੀ ਪਾਲਣਾ ਲਈ ਹੀ ਸਾਡੀਆਂ ਥਣੀਆਂ ਵਿੱਚ ਨਰੋਆ ਦੁਧ ਹੁਣੇ ਹੁਣੇ ਉਤਰ ਕੇ ਆਇਆ ਹੈ। ਇਸ ਦੁਧ ਨੂੰ ਉਪਰ ਚੜ੍ਹਾ ਜਾਓ, ਸਾੜ ਜਾਓ, ਅਪਣੇ ਪਿਆਰੇ ਨੂੰ ਦੁਲੱਤੇ ਮਾਰੋ, ਕੁਰਲਾਵੋ, ਬਾ-ਬਾਂ ਕਰੋ, ਢੰਗਾ ਪੁਆਓ, ਫੂਕੇ ਨਾਲ ਦੁਧ ਲਾਹੋ, ਜਾਂ ਨਾ ਲਾਹੋ, ਪਰ, ਉਹ ਸਹਿਜ ਦਾ ਸੁਖ ਸਾਨੂੰ ਪਰਾਪਤ ਨਹੀਂ ਹੁੰਦਾ, ਜੋ ਕੁਝ ਧਾਰਾਂ ਪਹਿਲਾਂ ਬਛੜੇ ਦੇ ਮੂੰਹ ਪਾ ਕੇ ਅਸੀਂ ਬਾਕੀ ਸੰਸਾਰ ਨੂੰ ਉਸ ਤੋਂ ਖੋਹ ਖਿੰਜ ਕੇ ਦੇਂਦੇ ਹਾ।

ਪਰ ਅਜੇਹੇ ਰੱਬ ਨੂੰ ਜੋ ਦਿਸਦਾ ਹੈ, ਪਰ ਨਹੀਂ ਦਿਸਦਾ, ਜੋ ਸਦਾ ਸਥਿਰ ਹੈ ਤੇ ਕਾਲ, ਸਥਾਨ, ਜਨਮ-ਮਰਨ ਦੀ ਕੈਦ ਤੋਂ ਰਹਿਤ ਹੈ ਫਿਰ ਵੀ ਉਸ ਦੀ ਇਕ ਬੋਲਦੀ ਸ਼ਖਸੀਅਤ ਹੈ, ਜੋ ਸਾਰੀ ਰਚਨਾ ਦਾ ਮੂਲ ਹੈ, ਪਰ ਆਪਣਾ ਪਰਕਾਸ਼ ਉਸ ਦੇ ਆਪਣੇ ਆਪ ਤੋਂ ਹੈ ਪ੍ਰੀਤ ਕਰਨ, ਉਸ ਦੇ ਅਥਾਹ ਚਾਨਣੇ ਵਿੱਚ ਆਪਣੀ ਆਤਮਾ ਨੂੰ ਚੁੰਧਿਆਣ, ਉਸ ਨੂੰ ਮਾਣਨ, ਸਿਕਣ, ਢੂੰਢਣ ਦੀ ਕੀ ਲੋੜ ਹੈ? ਇਹ ਕਿਹਾ ਆਦਰਸ਼ ਹੈ ਜਿਸ ਦਾ ਸ੍ਰੀਰਕ ਰੂਪ ਕੋਈ ਨਹੀਂ, ਪਰ ਜਿਸ ਦੀ ਪ੍ਰਾਪਤੀ ਦਾ ਸੁਆਦ ਸ੍ਰੀਰਕ ਚਿਨ੍ਹਾ ਰਾਹੀਂ ਵਿਆਖਿਆ ਗਿਆ ਹੈ। ਜੇ ਸਾਡੀ ਆਤਮਾ ਪਰਮ-ਆਤਮਾ ਵਿੱਚ ਜੁੜ ਕੇ ਅਨਹਦ ਸ਼ਬਦ ਸੁਣਦੀ ਤੇ ਸਹਿਜ ਨੂੰ ਅਪੜਦੀ ਹੈ ਤਾ ਫਿਰ ਕੀ? ਇਹ ਤਾਂ ਕੋਈ ਵਹਿਮ ਦਾ ਝਾਉਲਾ ਜਿਹਾ ਪਰਤੀਤ ਹੁੰਦਾ ਹੈ, ਜਿਹੜਾ ਜਿਸ

ਅਕਤੀ ਨੂੰ ਪੈਂਦਾ ਹੈ, ਉਹ ਉਸੇ ਨੂੰ ਮਹਿਸੂਸ ਹੁੰਦਾ ਹੈ।
ੇ ਇਹ ਵੀ ਜੀਵਨ ਨੂੰ ਇਕ ਲਾ-ਮਹਿਦੂਦ ਦੁਖ ਦਾ ਘਰ
ਣ ਕੇ ਆਪਾ ਭੁਲਾਣ ਦਾ ਇਕ ਸਾਧਨ ਨਹੀਂ, ਜਿਵੇਂ ਨੀਂਦਰ ਦੀ
ਹੋਸ਼ੀ ਜਾਂ ਸ਼ਰਾਬ ਦੀ ਮਸਤੀ ?

ਪਰ ਨਹੀਂ, ਗੁਰੂ ਗ੍ਰੰਥ ਦਾ ਆਦਰਸ਼ ਇਹ ਉਕਾ ਨਹੀਂ।
ਬ ਨੂੰ ਪਾਉਣਾ ਉਸ ਦੇ ਪਰਕਾਸ਼ ਵਿਚ ਅੰਤਰ ਆਤਮੇ ਨੂੰ
ਗਾਣਾ ਹੈ, ਸੁਆਣਾ, ਨਸ਼ਿਆਣਾ, ਜਾਂ ਮਾਰਨਾ ਨਹੀਂ। ਸਹਿਜ
ਈ (Lotus Eaters ਵਾਲੀ) ਅਧ-ਜਾਗੀ, ਅਧ-ਸੁਤੀ ਅਵਸਥਾ
ਹੀਂ, ਇਕ ਚਾਉ, ਬਿਗਾਸ ਤੇ ਉਮਾਹ ਵਾਲੀ ਅਵਸਥਾ ਹੈ,
ਜਸ ਵਿਚ ਪਰਉਪਕਾਰ, ਵਿਸ਼ਵ-ਸੇਵਾ, ਦੁਖ ਤੇ ਪਾਪ ਨਾਲ ਘੋਲ
ਨੁਖ ਦੀ ਜ਼ਿੰਦਗੀ ਦਾ ਸਾਧਾਰਨ ਕਰਮ ਬਣ ਜਾਂਦਾ ਹੈ :–

'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ।'

ਬੰਦਾ ਮਰ ਕੇ ਮੁਕਤ ਹੋਣ ਨੂੰ ਨਹੀਂ ਲੋਚਦਾ, ਜੀਵਨ-
ਕਤ ਹੋ ਜਾਂਦਾ ਹੈ। ਉਹ ਰਹਿੰਦਾ ਦੁਨੀਆਂ ਦੇ ਪਾਣੀ ਵਿਚ ਹੈ,
ਰ ਕੰਵਲ ਦੀ ਤਰ੍ਹਾਂ ਨਿਰਲੇਪ, ਅਭਿੱਜ, ਚਿੱਕੜ ਤੋਂ ਉਤੇ ਖੜੋਤਾ,
ਹਿਕਿਆ, ਹਸਦਾ:–

'ਜੈਸੇ ਜਲ ਮਹਿ ਕਮਲ ਨਿਰਾਲਮ ਮੁਰਗਾਈ ਨੈਸਾਣੇ।'

ਉਹ ਜੀਵਨ ਤੋਂ ਉਪਰਾਮ ਨਹੀਂ ਹੁੰਦਾ, ਪਰ ਮਰਨ ਤੋਂ
। ਡਰਦਾ ਨਹੀਂ ਕਿਉਂ ਜੁ ਆਤਮਾ ਜੋ ਪਰਮ-ਆਤਮਾ ਵਿੱਚ
ਵਾਸ ਰਖਦੀ ਹੈ, ਉਹ ਤਾਂ ਮਰਦੀ ਨਹੀਂ। ਦੇਹੀ ਦੀ ਮਿੱਟੀ
ਟੀ ਵਿਚ ਰਲ ਗਈ, ਸਵਾਸਾਂ ਦੀ ਪਉਣ, ਪਉਣ ਵਿਚ।
ਰਿਆ ਕੌਣ ?

'ਦੇਹੀ ਮਾਟੀ, ਬੋਲੈ ਪਉਣ,
ਬੁਝ ਰੇ ਗਿਆਨੀ ਮੂਆ ਹੈ ਕਉਣ ?'

ਮੌਤ ਤਾਂ ਮਾਨੋ ਪਾਣੀ ਦਾ ਚੁੱਲ ਪਾਣੀ ਨੂੰ ਜਾ ਮਿਲਣਾ ਹੈ

'ਸੂਰਜ ਕਿਰਣਿ ਮਿਲੀ, ਜਲ ਕਾ ਜਲ ਹੂਆ ਰਾਮ।
ਜੋਤੀ ਜੋਤ ਰਲੀ, ਸੰਪੂਰਨ ਥੀਆ ਰਾਮ।'

ਇੰਵ ਜੀਵਨ ਮਰਨ ਇਕ ਖੇਡ ਜਾਪਣ ਲਗ ਪੈਂਦਾ ਹੈ। ਸਭ ਕੁਝ ਕਰਦਿਆਂ ਹੋਇਆ ਵੀ ਕੁਝ ਵੀ ਆਪਣਾ ਕੀਤਾ ਮਹਿਸੂਸ ਨਹੀਂ ਹੁੰਦਾ, ਸਭ ਕੁਝ ਰੱਬ ਦੇ 'ਹੁਕਮ ਵਿਚ' ਕਾਰ ਕਰਦਾ ਦਿਸ ਆਉਂਦਾ ਹੈ। ਪਉਣ, ਪਾਣੀ, ਅਗਨੀ ਚੰਨ, ਸੂਰਜ, ਤਾਰੇ ਸਾਰੇ ਹੁਕਮ ਵਿੱਚ ਬੱਧੇ ਕਾਰ ਕਰਦੇ ਹਨ, ਮਾਨੋਂ ਰਬ ਦੀ ਆਰਤੀ ਉਤਾਰ ਰਹੇ ਹਨ। ਮਨੁਖ ਲਈ ਵੀ :–

'ਆਪੇ ਜੰਤੀ ਜੰਤ ਹੈ ਪਿਆਰਾ,
ਜਨ ਨਾਨਕ ਵਜਹਿ ਵਜਾਇਆ।'

ਫਿਰ ਮੌਤ ਦਾ ਡਰ ਕਿਵੇਂ ਪੋਹਵੇ ਆਤਮਾ ਨੂੰ ? ਨਾਲੇ ਜੀਵਨ ਵਿਚੋਂ 'ਆਪਾ ਪਰ ਕਾ ਮਿਟ ਗਿਆ' ਤੇ ਜਿਧਰ ਵੇਖੋ, ਸਾਰਾ ਵਿਸ਼ਵ 'ਤੂੰ ਹੀ ਤੂੰ' ਦੀ ਧੁਨੀ ਨਾਲ ਗੂੰਜਦਾ ਦਿਸਣ ਲਗ ਪਿਆ, ਤਾਂ ਜੀਉਣਾ ਚੰਗਾ ਲਗਣ ਲਗਾ, ਉਸ ਵਿਚੋਂ ਸਭ ਧੋਖੇ, ਦਿਲਗੀਰੀਆਂ, ਅਵਿਸ਼ਵਾਸੀਆ ਸਹਿਮ, ਆਪਾ-ਗਰਜੀਆ, ਨਾਕਾਮੀਆਂ ਮਿਟ ਗਈਆਂ। ਹੁਣ ਮਨੁੱਖ ਸਾਰੀ ਕਾਇਨਾਤ ਉਤੇ ਸਰਦਾਰੀ ਕਰਨ ਲਗ ਪੈਂਦਾ ਹੈ :–

'ਅਵਰ ਜੋਨਿ ਤੇਰੀ ਪਨਿਹਾਰੀ।
ਇਸ ਧਰਤੀ ਮੈਂ ਤੇਰੀ ਸਿਕਦਾਰੀ।'

ਹਾਂ, ਹਾ,

'ਭੁਜਬਲ ਬੀਰ ਬ੍ਰਹਮ ਸੁਖ ਸਾਗਰ,
ਪਰਤ ਪਰਤ ਗਹਿ ਲੇਹੁ ਅੰਗਰੀਆ।

ਸਰਵਨ ਨ ਸੁਰਤਿ ਨੈਣ ਸੁੰਦਰ ਨਹੀਂ,
ਆਰਤ ਦੁਆਰ ਰਟਤ ਪਿੰਗੁਰੀਆ।
ਦੀਨਾ ਨਾਥ, ਅਨਾਥ, ਕਰੁਣਾਮੈ,
ਸਾਜਨ, ਮੀਤ, ਪਿਤਾ, ਮਹਿਤਰੀਆ।

ਮੈਨੂੰ ਤਾਂ ਭੁਲੇਖਾ ਸੀ ਜੁ ਮੈਂ ਕਿਸੇ ਯੋਗ ਨਹੀਂ। ਸਾਹਿਬ 'ਇਕ ਦੂੰ ਇਕ ਚੜ੍ਹੰਦੀਆਂ' ਵਿਚੋਂ ਕਿਸ ਨਾਲ ਰੰਗ ਮਾਣੇਗਾ। ਪਰ ਨਹੀਂ, ਉਸ ਤਾਂ ਢੂੰਢ ਕੇ ਮੇਰਾ ਬੂਹਾ ਆ ਖੜਕਾਇਆ। ਕਬੀਰ ਵਰਗੀ ਆਤਮਾ ਦਾ ਖਿਆਲ ਸੀ, ਜੋ ਮਹਿੰਦੀ ਕਿੰਨਾ ਪਈ ਆਪਣਾ ਆਪ ਪਿਸਾਵੇ, ਸੱਜਣ ਪਤਾ ਨਹੀਂ, ਹੱਥ ਉਸ ਨਾਲ ਰੰਗੇ ਨਾ ਰੰਗੇ। ਇਹੀ ਭੁਲੇਖਾ ਬਾਬੇ ਫਰੀਦ ਨੂੰ ਵੀ ਸੀ। ਤਲੀਆਂ ਨੂੰ ਕਾਗ ਚੂੰਡ ਗਏ, ਪਰ ਅਜੇ ਉਸ ਨੂੰ ਰੱਬ ਨਹੀਂ ਸੀ ਬਹੁੜਿਆ। ਪਰ ਗੁਰੂ ਬਾਬੇ ਦਾ ਤਜਰਬਾ ਇਹ ਨਹੀਂ ਸੀ। ਉਹ ਤਾਂ ਕੂਕ ਕੂਕ ਆਖਦਾ ਹੈ :-

"ਨਾਨਕ ਮਹਿੰਦੀ ਕਰਕੈ ਰਖਿਆ, ਸੋ ਸਹੁ ਨਦਰਿ ਕਰੇਇ।
ਆਪੇ ਪੀਸੈ, ਆਪੇ ਘਸੈ, ਆਪੇ ਹੀ ਲਾਇ ਲਏਇ।

ਮਹਿੰਦੀ ਨੂੰ ਆਪਾ ਪੀਸਾਣ ਦੀ ਵੀ ਲੋੜ ਨਹੀਂ। ਬਸ ਆਪਣੇ ਰੰਗਲੇ ਸਾਜਣ ਵਲ ਆਪਣੀ ਟਹਿਣੀ ਦਾ ਮੂੰਹ ਕਰਨ ਦੀ ਹੈ, ਉਹ ਆਪੇ ਪੀਹ ਕੇ, ਘਸ ਕੇ ਹੱਥੀਂ ਲਾ ਲਵੇਗਾ।

ਰੱਬ ਨੂੰ ਇਵੇਂ 'ਨਿਕਟ ਖਲੋਇਅੜਾ' ਮਿਹਰਵਾਨ, ਸਜਣ ਸੁਹੇਲਾ, ਮੀਤ, ਪਿਤਾ, ਲਾਲਨ, ਢੋਲਾ, ਆਖਣ ਵਾਲਾ ਸਾਹਿਤ ਹੈ ਗੁਰੂ ਗ੍ਰੰਥ ਦਾ, ਜਿਸ ਦੇ ਫ਼ਲਸਫੇ ਨੂੰ ਭਾਵੇਂ ਕੋਈ ਵੀ ਨਾਮ ਦਿਓ, ਉਸ ਦੇ ਬਿਆਨ ਦੇ ਵੇਰਵੇ ਦੇ ਸੁਹਜਵਾਦੀ ਹੋਣ ਬਾਰੇ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ।

# ਗੁਰੂ ਗ੍ਰੰਥ

ਦੇ

# ਫ਼ਲਸਫ਼ੇ ਦਾ ਕਾਵਿਕ ਰੂਪ



ਗੁਰੂ-ਗ੍ਰੰਥ ਦਾ ਇਕ ਜਰਮਨ ਟੀਕਾ-ਕਾਰ, ਡਾਕਟਰ ਟਰੰਪ, ਲਿਖਦਾ ਹੈ:—

'ਗ੍ਰੰਥ ਦਾ ਫ਼ਲਸਫ਼ਾ, ਇਸ ਦੇ ਅਕਾਰ ਦੇ ਮੁਕਾਬਲੇ ਤੇ, ਮੈਨੂੰ ਬੜਾ ਹੀ ਪੱਤਲਾ ਲਗਾ ਹੈ। ਖਿਆਲਾ ਦੀ ਦੁਹਰਾਈ ਇਸ ਵਿਚ ਬੜੀ ਹੈ ਤੇ ਜਿਹੜਾ ਕੋਈ ਇੱਕ ਕਿਸੇ ਰਾਗ ਦੀ ਬਾਣੀ ਨੂੰ ਪੜ੍ਹ ਲਏ, ਉਸ ਨੂੰ ਹੋਰ ਅੱਗੇ ਕੁਝ ਪੜ੍ਹਨ ਦੀ ਤੀਬਰਤਾ ਨਹੀਂ ਜਾਗਦੀ। ਕਈ ਪੱਛਮੀ ਤੇ ਪੂਰਬੀ ਵਿਚਾਰਵਾਨਾ ਨੇ ਸਿੱਖ ਮਤ ਨੂੰ ਇਸ ਲਾਮ ਦਾ ਹੀ ਸੂਫੀ ਅਸਰ ਹੇਠ ਆਇਆ ਪੰਜਾਬੀ ਰੂਪ ਕਰ ਕੇ ਵਖਾਣਿਆ ਹੈ। ਕਈ ਹੋਰਨਾਂ ਨੇ ਇਸਨੂੰ ਕਬੀਰ ਦੀ ਪਰਨਾਲੀ ਦਾ ਇਕਉਸ ਤੋਂ ਘਟੀਆ ਰੂਪ ਦਸ ਕੇ ਆਪਣੀ ਧਾਰਮਕ ਤੇ ਸਾਹਿਤਕ 'ਖੋਜ' ਦੀ ਗਵਾਹੀ ਦਿਤੀ ਹੈ। ਮੈਕਾਲਫ ਤੇ ਮਿਸ ਡਾਰੋਥੀ ਸਮਿੱਥ ਨੇ ਸਿਖ ਮਤ ਰਾਹੀਂ ਧਰਮ ਦੇ

ਇਤਿਹਾਸ ਵਿਚ ਇਕ ਨਿਖੜਵਾਂ ਤੇ ਅਲੌਕਿਕ ਚਮਤਕਾਰ ਤੱਕਿਆ ਹੈ। ਸਿਖ ਮੱਤ ਦੇ ਅਨੁਆਈ ਆਪ ਵੀ ਇਹੀ ਮੰਨਦੇ ਤੇ ਪਰਚਾਰਦੇ ਹਨ।

ਕਿਉਂ ਖ਼ਿਆਲਾਂ ਦੀ ਏਨੀ ਖਿਚੋਤਾਣ ਤੇ ਅਜੋੜਤਾ ਵਿਦਵਾਨਾਂ ਵਿਚ ਉਗਮ ਪਈ ਜਾਪਦੀ ਹੈ? ਇਸ ਕਰ ਕੇ, ਜੁ ਉਨ੍ਹਾਂ ਵਿਚੋਂ ਦਾਰ-ਸ਼ਨਿਕ ਭਾਵਾਂ ਵਾਲੇ ਵਿਚਾਰਵਾਨ ਆਦਿ-ਗ੍ਰੰਥ ਨੂੰ ਨਿਪਟ ਕਿਸੇ ਦਰਸ਼ਨ ਵਾਂਗ ਵਿਚਾਰਦੇ ਹਨ ਤੇ ਕੇਵਲ ਜਿਥੇ ਉਸ ਦਾ ਵਿਚਾਰ ਅੱਤ ਸਜਰਾ ਨਿਖੜਵਾਂ, ਨਿੱਜੀ, ਵਿਕੋਲਿਤਰਾ ਹੋਵੇ, ਉਸੇ ਲਈ ਉਹ ਆਦਿ ਗ੍ਰੰਥ ਦੀ ਬਾਣੀ ਨੂੰ ਧਾਰਮਕ ਫ਼ਲਸਫੇ ਦੇ ਇਤਿਹਾਸ ਵਿਚ ਥਾਂ ਦੇਂਦੇ ਹਨ। ਉਹ ਇਹ ਨਹੀਂ ਵਿਚਾਰਦੇ, ਜੁ ਭਾਵੇਂ ਆਦਿ-ਗ੍ਰੰਥ ਵਿਚ ਮੂਲ-ਖ਼ਿਆਲ ਥੋੜੇ ਹਨ ਤੇ ਉਨ੍ਹਾਂ ਦੀ ਦੁਹਰਾਈ ਵੀ ਬੜੀ ਵੇਰ ਹੋਈ ਹੈ (ਨਾਲੇ ਉਨ੍ਹਾਂ ਵਿਚ ਉਸ ਤਰ੍ਹਾਂ ਦਾ ਨਵਾ ਸਜਰਾਪਨ ਵੀ ਨਹੀਂ, ਜੁ ਹਰ 'ਚੁੰਚ-ਗਿਆਨ' ਨਿਤਾ-ਪ੍ਰਤ ਨਿਪਟ ਆਪਣੀ ਮੌਲਿਕਤਾ ਦਾ ਸਿੱਕਾ ਬਿਠਾਉਣ ਲਈ ਘੜਦਾ ਤੇ ਮਨੁਖ-ਮਨਾਂ ਨੂੰ ਨਵੀਆਂ ਗੁੰਝਲਾਂ, ਅਵਿਸਵਾਸੀਆਂ, ਬੇ-ਪਰਤੀਤੀਆਂ ਤੇ ਸ਼ੰਕਿਆਂ ਦੇ ਡੂੰਘੇ ਹਨੇਰੇ ਖੂਹ ਵਿਚ ਸੁਟ ਸੁਟ ਘਟਦਾ ਹੈ) ਪਰ ਗੁਰੂ ਗ੍ਰੰਥ ਦੀ ਬਾਣੀ ਦੀ ਵਿਚਲੀ ਧੁਰ ਅੰਦਰ ਦੀ ਰਮਜ਼ ਉਹੀ ਹੈ, ਜੋ ਸਦਾ ਸਦਾ ਲਈ ਜੀਵਨ ਦਾ ਮੂਲ ਰਹੀ ਹੈ ਤੇ ਰਹੇਗੀ। ਉਹ ਹੈ ਮਨੁਖ ਦਾ ਮਨੁਖੀ ਸ਼ਖ਼ਸੀਅਤ ਲਈ ਆਦਰ ਪੈਦਾ ਕਰਨਾ ਤੇ ਇਸ ਨੂੰ ਮਾਰਨ, ਸਾੜਨ, ਲੂਹਣ ਦੀ ਥਾਂ 'ਬਿਗਾਸ' ਵਿਚ ਲਿਆਉਣ ਉਤੇ ਜ਼ੋਰ ਦੇਣਾ; ਸੰਸਾਰ ਨੂੰ ਅਸੱਤ ਜਾਣ ਤੇ ਆਖ ਕੇ ਵੀ ਇਸੇ ਉਤੇ ਪਾਪ ਨਾਲ ਘੋਲ ਕਰਨ ਦੇ ਮਨੁੱਖੀ ਜੀਵਨ ਰਾਹੀਂ ਇਕੋ ਇਕ ਮਿਲਦੇ ਮੌਕੇ ਨੂੰ ਭਰਵੀਂ ਵੰਗਾਰ ਨਾਲ ਸੁਝਾਉਣਾ; ਮੌਤ ਦਾ ਕੂੜਾ ਡਰ ਝਾੜਨਾ; ਅੱਗੇ ਦਾ ਸ੍ਵਰਗੀ ਲਾਲਚ ਜਾਂ ਨਰਕੀਲਾ ਸਹਿਮ, ਜਾਂ ਆਵਾਗਾਉਣ ਤੋਂ ਮੁਕਤੀ ਨੂੰ ਜੀਵਨ ਆਦਰਸ਼ ਮਿੱਥਣ ਜਾਂ ਕਿਸੇ ਜੱਗੋਂ-ਬਾਹਰੇ ਰੱਬ-ਹਾਕਮ ਦੇ ਨਿਆਂਕਾਰੀ ਕਰੜੇਪੱਨ ਦੇ ਡਰ ਨਾਲ 'ਥਰ-ਹਰ-ਕੰਪਾਣ'

ਦੀ ਥਾ ਜਾ 'ਬਾਹਰ' ਨੂੰ ਭੁਲ ਸਭ ਕੁਝ 'ਅੰਦਰ ਹੀ ਅੰਦਰ' ਭਾਲਣ ਤੇ ਅੰਦਰ ਹੀ ਕੋਠੀ-ਬੰਦ ਜੀ ਊਦਿਆ ਮਰਨ ਦੀ ਥਾ ਰੱਬ ਦੇ ਭਉ-ਭਾਉ ਵਿਚ ਬੱਧੇ ਵਿਸ਼ਵ ਵਿਚ ਰਬ-ਮਿਹਰ, ਤੇ 'ਪ੍ਰੀਤ ਚਰਨ ਕਮਲਾਰੇ' ਦੀ ਆਸ ਡੋਰੀ ਵਿਚ ਬੰਨ੍ਹੀ ਕੇ ਆਪੇ ਤੋਂ ਬਾਹਰ ਹੋ ਵਗਣਾ, ਦੁਨੀਆ ਦੇ ਆਤ-ਮਿਕ ਤੇ ਸਮਾਜਕ ਕੋਹੜ ਕੱਟਣ ਨੂੰ।

ਇਸ ਤਰ੍ਹਾਂ ਇਹ ਰਮਜ਼ ਬਾਕੀ ਰਹੱਸਵਾਦੀ ਫਲਸਫੇ ਨਾਲੋਂ ਜਿਵੇਂ ਕਿ ਪਿਛੇ ਦਸਿਆ ਹੈ, ਅੱਡਰੀ ਵਿਕੋਲਿਤਰੀ ਵੀ ਹੈ ਤੇ ਨਹੀਂ ਵੀ। ਹੈ ਇਸ ਲਈ ਜੁ ਉਹ ਇਸ ਨੂੰ ਆਦਿ-ਗ੍ਰੰਥ ਦੀ ਬਾਣੀ ਪਹਿਲੀ ਵੇਰ ਨਵੀਂ ਬੋਲੀ ਤੇ ਕਾਵਿਕ ਚਿਨ੍ਹਾ ਰਾਹੀਂ ਪ੍ਰਗਟਾਉਂਦੀ ਹੈ। ਨਹੀਂ ਇਸ ਲਈ ਜੁ ਸੱਚ ਕਦੀ ਨਵਾਂ ਨਹੀਂ ਹੁੰਦਾ, ਉਸ ਦੀ ਨੁਹਾਰ ਨੂੰ ਭਾਵੇਂ ਹਰ ਚੜ੍ਹੇ ਸੂਰਜ ਨਵੇਂ ਗਹਿਣੇ ਕਪੜੇ ਪੁਆ ਦਿਓ। ਓਹੀ ਭੁਖ ਰੋਜ਼ ਚਮਕਦੀ ਹੈ, ਓਹੀ ਸੂਰਜ ਉਦੈ ਰੋਜ਼ ਰਾਤ ਦੇ ਹਨੇਰੇ ਜਾ ਚੰਨ ਦੀ ਚਾਨਣੀ ਦੇ ਮੱਧਮ ਸੁਤੇ ਪਰਕਾਸ ਵਿਚ ਡੁਬਦਾ ਦਿਸਦਾ ਹੈ, ਪਰ ਵਾਸਤਵ ਵਿਚ ਨਹੀਂ ਡੁਬਦਾ, ਉਹੀ ਜੀਵਨ ਦੀ ਖੇਡ ਸਾਡੇ ਸਾਹਮਣੇ ਹਰ ਘੜੀ ਆਪਣੇ ਮੌਤ ਘੁੰਗਰੂਆਂ ਨਾਲ ਤਾਂਡਵ ਨਾਚ ਨਚਦੀ ਦਿਸਦੀ, ਫਿਰ ਖਿਚਦੀ ਹੈ, ਪਰਕਿਰਤੀ ਵਿਚ ਫੁੱਲ ਉਵੇਂ ਹੀ ਖੁਸ਼ਬੋਆ ਵਿਚ ਨਿਤ ਮੌਲਦੇ ਹਨ, ਜਿਵੇਂ ਗੌਤਮ ਜਾ ਈਸਾ ਮਸੀਹ ਦੇ ਵੇਲੇ, ਪਸ਼ੂ-ਪਿਆਰ ਉਵੇਂ ਹੀ ਮਨੁਖਾ ਵਿਚ ਹੁਣ ਵੀ ਪਹਿਲਾ ਵਾਗ ਜਾਗਦਾ ਤੇ ਕਬਜ਼ੇ ਦਾ ਲਾਲਚ ਜੰਗਾਂ, ਜੁੱਧਾ, ਵਿਚ ਪਲਟਦਾ ਹੈ, ਜਿਵੇਂ ਵੇਦ-ਰਚਨਾ ਦੇ ਵੇਲੇ, ਮਨੁੱਖੀ ਆਤਮਾ ਦੇ ਦੁਖ-ਸੁਖ ਉਵੇਂ ਹੀ ਉਸਰਦੇ ਨਿਸਰਦੇ ਹਨ, ਉਨ੍ਹਾ ਹੀ ਮੂਲ-ਜਜ਼ਬਿਆ, ਆਸ਼ਿਆ ਨਾਲ ਪ੍ਰੇਰਿਤ ਹੋ ਕੇ, ਜਿਵੇਂ ਕਦੀ ਪਹਿਲਾ। ਸਮਾਜਕ ਆਲਾ-ਦੁਆਲਾ ਕੁਝ ਵਟਿਆ, ਕੁਝ ਵਟਦਾ ਜਾਏਗਾ, ਪਰ ਮਨੁੱਖੀ ਆਤਮਾ ਜਾ ਉਸ ਨੂੰ ਹਲੂਣਨ, ਪ੍ਰੇਰਨ, ਉਚਿ-ਆਣ, ਵਿਗਾੜਨ ਦੇ ਪ੍ਰੇਰਕ ਮੂਲ-ਆਸੇ ਨਹੀਂ ਵਟੇ। ਜੇ ਇਹਨਾ ਨਾਲ

ਹੀ ਸੰਬੰਧਤ ਹੈ ਗੁਰੂ-ਗ੍ਰੰਥ ਦਾ ਸਾਹਿੱਤ, ਤਾਂ ਇਹ ਦੋਸ ਕਿਵੇਂ ਹੋਇਆ ? ਨਵਾਂਪਨ ਤਾਂ ਸੱਚ ਨੂੰ ਮੁੜ ਕੇ ਨਵੇਂ ਕਾਵਿਕ-ਚਿੰਨ੍ਹਾਂ, ਚਿਤਰਾਂ ਵਿਚ ਵਿਆਖਣ ਤੋਂ ਹੀ ਲੱਭਦਾ ਹੈ, ਜਾਂ ਉਸ ਹੀਲੇ ਤੋਂ, ਜੋ ਸੱਤਯ ਨੂੰ ਹਵਾਈ, ਵਹਿਮੀ, ਕਰਮ-ਕਾਂਡੀ, ਅਪਹੁੰਚ, ਜਾਂ ਰੁੱਖੀ, ਬੇ-ਰਹਿਮ ਹੱਠਾ ਪਰਾਪਤੀ ਦੇ ਘਰ ਵਿਚੋਂ ਕਢ ਕੇ ਨੇੜੇ ਗੁਆਂਢ ਦੀ, ਪਕੜ ਦੀ, ਸ੍ਰੀਰਕ ਸਹਿਜ, ਸੁਭਾਵਕ, ਤੇ ਸਾਰਥਕ, ਅਮਲ ਤੇ ਵਿਚਾਰ ਦੀ ਸੇਜਾ ਉਤੇ ਲੈ ਆਉਂਦਾ ਹੈ। ਇੱਥੇ ਹੀ ਆਦਿ-ਗ੍ਰੰਥ ਦੀ ਬਾਣੀ ਦੀ ਵਡੀ ਵਡਿਆਈ ਸਾਨੂੰ ਲਭਦੀ ਹੈ।

ਜਿਹੜੇ ਕਾਵਿਕ ਚਿੰਨ੍ਹ ਜਾਂ ਸ਼ਬਦ-ਚਿਤਰ ਆਦਿ-ਗ੍ਰੰਥ ਵਿਚ ਇਸ ਮੂਲ-ਆਸੇ ਨੂੰ ਸਮਝਾਉਣ ਲਈ ਵਰਤੇ ਗਏ ਹਨ, ਉਹ ਏਨੇ ਘਰੋਗੀ, ਹੱਡ-ਬੀਤੇ, ਨੇੜ-ਦਿਸਦੇ, ਨਿਜ-ਪਰਖੇ ਹਨ, ਜੋ ਮਨੁੱਖ-ਆਤਮਾ ਉਸ ਆਸੇ ਦੇ ਸਾਰੇ ਵੇਰਵੇ ਦੀ ਪੂਰੀ ਸੋਝੀ ਆਪਣੇ ਵਿਚ ਰਚਾ ਲੈਂਦੀ ਹੈ। ਕੁਝ ਵੀ ਓਪਰਾ, ਗੁੰਝਲਦਾਰ ਜਾਂ ਵਿਸਵਿਸੇ-ਭਰਿਆ ਨਹੀਂ ਰਹਿੰਦਾ। ਸਾਰੀ ਰਮਜ਼ ਚਾਨਣੇ ਦੇ ਪ੍ਰਕਾਸ਼ ਵਾਂਗ ਸਾਡੇ ਸਾਹਮਣੇ ਉਘੜ ਖਲੋਂਦੀ ਹੈ। ਇਹ ਤਾਂ ਹੈ ਉਨ੍ਹਾਂ ਦਾ ਨਿਖਰਵਾਂਪਨ ਤੇ ਢੁਕਾ ਵਿਚਲੇ ਜਜ਼ਬੇ ਨਾਲ । ਦੂਜਾ ਗੁਣ ਇਨ੍ਹਾਂ ਚਿੰਨ੍ਹਾਂ ਦਾ ਹੈ ਉਨ੍ਹਾਂ ਦਾ ਕਾਵ-ਮਈ ਰਾਗਾਤਮਿਕ ਬੋਲੀ ਵਿਚ ਜੜ੍ਹਿਆ ਹੋਣਾ, ਜੋ ਮਨੁੱਖ-ਆਤਮਾ ਦੇ ਅੰਦਰਲੇ ਅਨੁਭਵ ਨੂੰ ਇਉਂ ਟੁੰਬਦੀ ਹੈ, ਹਲੂਣਦੀ, ਰਸ ਦੇਂਦੀ, ਜਗਾਂਦੀ ਹੈ ਜੁ ਅਸੀਂ ਸੁਆਦ ਸੁਆਦ ਕੂਕ ਉਠਦੇ ਹਾਂ ਤੇ ਰਸ-ਰੰਗ-ਰਾਗ ਵਿਚ ਰੱਤੇ ਬਾਣੀ ਵਿਚ ਜੜੀ ਵਿਚਲੀ ਜੀਵਨ ਕਣੀ ਨੂੰ ਇਉਂ ਆਪਣੀ ਆਤਮਾ ਦੇ ਸਾਰੇ ਸਹਿਜ ਨਾਲ ਖ਼ੁਸ਼ਬੋ ਵਾਂਗ ਆਪਣੀ ਹਡੀਂ ਰਚਾ ਲੈਂਦੇ ਹਾਂ ਕਿ ਉਹ ਸਾਡੇ ਜੀਵਨ ਦਾ ਹੀ ਇਕ ਅੰਗ ਬਣ ਜਾਂਦੀ ਹੈ। ਜਿਹੜੇ ਕਾਵਿਕ-ਚਿੰਨ੍ਹ ਇਸ ਬਾਣੀ ਵਿਚ ਵਰਤੇ ਗਏ ਹਨ, ਉਨ੍ਹਾਂ ਵਿਚੋਂ ਕੁਝ ਕੁ ਇਹ ਹਨ:– ਪਤੀ-ਪਤਨੀ; ਧਰਤ-ਅਕਾਸ; ਪੌਣ-ਪਾਣੀ;

ਰਕ-ਮਾਤਾ; ਸਹੁਰਾ-ਪੇਕਾ; ਸੁਹਾਗਣ-ਦੁਹਾਗਣ; ਅਗਨੀ; ਬਨਸ-
ਤੀ; ਚਉਬਾਰਾ; ਮਿਰਗ-ਤ੍ਰਿਸ਼ਨਾ, ਘੋੜੀ; ਸਾਵਣ-ਹਾੜ; ਮਹਿਲ,
ਰਵਾਜ਼ਾ; ਦਰਬਾਨ; ਬਲਦ; ਦਿਨ-ਰਾਤ; ਕਾਗ਼ਜ; ਲੂਣ; ਕੰਵਲ;
ੱਟੀ, ਨਾਰ-ਪੁਰਖ; ਰਾਜਾ; ਨਗਰੀ; ਰਵਿ-ਸਸ; ਸੂਈ-ਧਾਗਾ; ਤਾਰੇ,
ੰਧਨ; ਚਾਬਕ, ਰੁਖ, ਸਿੰਮਲ; ਮਛਲੀ; ਝੀਵਰ, ਜਾਲ; ਅਮਾਨਤ;
ਨ; ਸੋਨਾ; ਚਾਦੀ, ਫੁਲ-ਫਲ; ਘੁੰਘਟ, ਸਮੁੰਦਰ; ਬੇੜੀ-ਤੁਲਹਾ;
ਮਾਮਾ, ਸੂਰਮਾ, ਪਾਧੀ; ਚਾਕਰ; ਨਾਗ; ਚੰਦੋਆ; ਕੁੰਜੀ-ਜੰਦਰਾ,
ਤ੍ਰਣ, ਥਣ, ਗਊ; ਬਛੜਾ; ਹਰਟ, ਕੱਚੀ ਦੀਵਾਰ, ਕਿਰਸਾਣੀ;
ੋਹਾਰ; ਜੁਲਾਹੇ; ਤੇ ਸੁਨਿਆਰੇ ਦੇ ਸੰਦ; ਕੁਲਹ; ਕਉਸ (ਖੜਾਵਾ),
ਵਟ, ਜਾਲਾ; ਸੇਬਾਲ; ਡੱਡੂ; ਭੌਰਾ, ਕੁਮੁਦਨੀ; ਪਿੱਸੂ; ਸੁਆਨ;
ੰਸ, ਰੀਛ, ਵਾੜ, ਕੁਸਮ; ਪੱਟ, ਘਿਉ; ਮਿਰਗਾਣੀ; ਤੋਤਾ; ਸ਼ਿਕਾਰੀ,
ੇਘ; ਆਡਾ; ਥੰਮ੍ਹ, ਕੋਇਲਾ; ਲੱਜ (ਜੇਵੜੀ); ਖੜਗ; ਕਸੁੰਭਾ;ਮਜੀਠ;
ਪਰਚੂਨ ਸੌਦਾ, ਚੰਦਨ; ਨਿੰਮ; ਮਾਣਕ (ਕਈ ਤਰ੍ਹਾ ਦੇ); ਖੁੱਡ; ਹਾਥੀ;
ਅੰਕੁਸ; ਖੁੰਬ, ਛਿੰਝ; ਛੱਜ, ਤੇਲ; ਦੀਵਾ, ਹਰਿਆ ਬਾਗ਼; ਬਨ-ਹਰਾ,
ਖੋਤਾ, ਪੈਖਰ; ਕਊਆ; ਗੋਇਲ, ਬਗਲਾ; ਕੈਹਾ (ਕਾਂਸ਼ੀ); ਵਿਸ਼ਈ;
ਜੁਆਰੀ; ਰਬਾਬ ਦੀ ਤੰਦ, ਭੇਡ, ਖੁਸਰਾ; ਪਾਰਸ; ਸੁਪਨਾ; ਬੱਦਲ,
ਪਤੰਗ; ਬਿਜਲੀ, ਅੱਕ-ਖਖੜੀਆ; ਇੱਲ; ਖੂੰਡੀ ਦੀ ਖੇਡ; ਗੁੰਗਾ;ਘੜਾ;
ਧਾਤ, ਹੜ੍ਹ ਦਾ ਪਾਣੀ; ਤੁੰਮਾ; ਚਾਤ੍ਰਿਕ; ਕੇਸਰ, ਪੰਛੀ, ਮੋਰ, ਚਕੋਰ;
ਅੱਕ; ਅੱਕ-ਟਿੱਡਾ, ਪਾਈ; ਚੋਲੀ, ਖੰਨਲੀ; ਤੇਲੀ; ਕੋਕਿਲ; (ਕੋਇਲ)
ਅੰਬ; ਪਟੋਲਾ; ਕੜਛੀ; ਢੋਲਕੀ, ਛੱਤ; ਗਾਰੜੂ (ਗਰੜ), ਕੂੰਜ, ਕੁੰਗੂ;
ਕੰਡਾ; ਸਾਕਤ; ਲਾਲਾ ਗੋਲਾ; ਗਹਿਣਾ; ਸੀਗਾਰ [ਹਰ ਤਰ੍ਹਾ ਦਾ],
ਕਰਹਲ (ਊਠ), ਵੇਲ; ਬਾਲੂ (ਰੇਤ); ਦਾਵਾ ਅਗਨ, ਮਾਰੂਥਲ;
ਪਹਿਲਵਾਨ; ਅੰਜਨ; ਤਰਾਜੂ; ਬਿਖਿਆ; ਕਲਮ-ਦਵਾਤ; ਵੇਸਵਾ;
ਵਿਸ਼ਟਾ, ਕੀਟ, ਟੋਆ; ਕਸਤੂਰੀ; ਸ੍ਵਾਤ-ਬੂੰਦ; ਤੂੰਗਰ; ਗਵਾਲਾ;

ਅਤਰ ਫੁਲੇਲ; ਪਰਾਹੁਣਾ; ਮੰਦਰ; ਸੇਜਾ; ਵਿਆਹ; ਨਗਰ; ਸਰੋਵਰ; ਚੌਕਾ; ਗੁੜ-ਮਖੀ; ਖੇਡ (ਬਾਜੀ); ਚੌਪਟ; ਗੁਲਾਲ; ਮਦ; ਪੱਬਣ (ਚੌਪਤੀ) ਦੇ ਪੱਤੇ; ਧੂੰਆਂ; ਸ਼ੱਕਰ; ਖੰਡ; ਮਿਸਰੀ; ਦੁੱਧ; ਕਾਮਧੇਨ ਗਊ; ਪਾਰਜਾਤ; ਨਦੀ ਨਾਲਾ; ਕੁਮ੍ਹਿਆਰ; ਚੱਕ; ਕੋਠਾ; ਤਿਲ ਬੂਆੜ; ਕੋਹਲੂ; ਚਰਖਾ; ਚੱਕੀ; ਚੱਕ; ਲਾਟੂ; ਮਧਾਣੀ; ਅਨਗਾਹ; ਨੱਟ; ਰਾਸ-ਧਾਰੀਏ; ਕਪਾਹ; ਕਛੂਕੁੰਮਾਂ; ਖੱਡੀ (ਕਰਗਹ) ਕੋਟ (ਕਿਲ੍ਹਾ); ਉਮਰਬਲ (ਫੋੜਾ); ਪਰਾਲੀ; ਪਾਖਾਨ (ਪੱਥਰ); ਕਿਰਪਨ ਆਦਿਕ ਆਦਿਕ।

ਸਭ ਤੋਂ ਪਹਿਲਾਂ ਹਰ ਸਾਹਿਤ, ਰਹੱਸਵਾਦੀ ਸਾਹਿਤ ਖਾਸ ਕਰ, ਸ੍ਰਿਸ਼ਟੀ ਰਚਨਾ ਦਾ ਮਨੋਰਥ ਦਸਦਾ ਹੈ, ਫਿਰ ਉਸ ਵਿਚ ਮਨੁਖ ਦਾ ਅਸਥਾਨ ਤੇ ਮਨੁਖੀ ਜੀਵਨ ਦਾ ਆਦਰਸ਼; ਉਸ ਆਦਰਸ ਨੂੰ ਪ੍ਰਾਪਤ ਕਿਵੇਂ ਕਰੀਏ, ਕਿਹੜੇ ਵਸੀਲੇ ਉਸ ਦੇ ਰਾਹ ਨੂੰ ਮੋਕਲਾ ਬਣਾਂਦੇ ਹਨ ਤੇ ਕਿਹੜੇ ਰੋੜੇ ਉਸ ਵਿਚ ਰੋਕ ਬਣ ਖੜੋਂਦੇ ਹਨ; ਇਨ੍ਹਾ ਦਾ ਨਿਰਨਾ ਕੀਤਾ ਜਾਂਦਾ ਹੈ। ਰਹੱਸਵਾਦੀ ਸਾਹਿਤ ਆਮ ਕਰ ਕੇ ਆਪਣੀ ਰਮਜ਼ ਨੂੰ ਦਲੀਲ ਦੀ ਪੱਧਰ ਉਤੇ ਨਹੀਂ ਖੋਲ੍ਹਦਾ; ਅਨੁਭਵ ਨਾਲ ਹੀ, ਲਾਂਭਿਉਂ ਚਾਂਭਿਉਂ ਇਸ਼ਾਰੇ ਸੁਟ ਕੇ ਆਤਮਕ ਤਜਰਬਿਆਂ ਦਾਂ ਕੁਝ ਧੁੰਧਲਾ ਜਿਹਾ ਰੂਪ ਸੁਝਾਂਦਾ ਹੈ। ਉਹ ਕਵਿਤਾ ਦੇ ਰੂਪ, ਰਸ, ਰੰਗ ਦਾ ਏਨਾ ਧਿਆਨ ਨਹੀਂ ਰਖਦਾ ਜਿਤਨਾ ਆਪਣੇ ਅਨੁਭਵ ਨੂੰ ਜਿਵੇਂ ਕਿਵੇਂ ਸੁਝਾਉਣ ਦਾ। ਇਸੇ ਲਈ ਰਹੱਸਵਾਦੀ ਸਾਹਿਤ ਦਾ ਵਿਸਥਾਰ ਸੁਪਨਹਾਰ, ਕੁਝ ਛਾਈਂ ਮਾਈਂ, ਧੁੰਧਲਾ, ਗੁੰਝਲਦਾਰ, ਦੋ-ਅਰਥਾ ਜਿਹਾ ਹੋ ਨਿਬੜਦਾ ਹੈ। ਉਹ ਆਮ ਹਲੂਣਦਾ ਕਰ ਕੇ ਆਪਣੇ ਅੰਤ੍ਰੀਵ ਖ਼ਿਆਲ ਦੀ ਸਚਿਆਈ ਤੇ ਉਸ ਹੀ ਆਖਣ ਵਾਲੀ ਆਤਮਾ ਦੀ ਪ੍ਰਵਾਨ ਉਚਿਆਈ ਕਰ ਕੇ ਹੈ, ਨਾ ਕਿ ਇਸ ਲਈ ਕਿ ਉਹ ਸੋਹਜ-ਰਸ ਵੰਡਦਾ ਹੈ ਜਾਂ ਆਪਣੇ ਰੂਪ ਤੇ ਵਿਸ਼ੇ ਦੇ ਤਾਲ-ਮੇਲ ਨਾਲ

ਰਤ ਤੇ ਭਾਵਾਂ ਨੂੰ ਇਕ-ਸਮਾਨ ਸੁਆਦ ਵਿਚ ਗੜੂੰਦ ਕਰ, ਦਾ ਹੈ।

ਪਰ ਗੁਰੂ ਗ੍ਰੰਥ ਦਾ ਸਾਹਿਤ, ਜਿਥੇ ਉਸਨੂੰ ਕਵਿਤਾ ਆਖਣ ਉ ਮਚਿਆ ਹੈ, ਇਵੇਂ ਨਹੀਂ ਕਰਦਾ। ਉਹ ਰਸ-ਢੰਗ-ਰੂਪ ਵਿਚ ਬੰਨ੍ਹ ਵਲੇਟ ਕੇ ਆਪਣੇ ਆਦਰਸ਼ ਸਾਡੇ ਸਾਹਮਣੇ 'ਤ ਕਰਦਾ ਹੈ। ਉਸ ਦਾ ਖਿਆਲ ਵੀ ਖਿੱਚਦਾ ਹੈ, ਪਰ ਹੀ ਖਿਚਦੀ ਹੈ ਉਸ ਖਿਆਲ ਦੀ ਕਾਵਿਕ ਮੂਰਤ, ਉਸਦੇ ਚੌਤਰ, ਬੋਲ-ਚਿਤਰ, ਤੁਕਾਤ ਦਾ ਸਹਿਜ-ਸੁਭਾਵਾ ਮੇਲ, ਤੋਲ ਾਕਾਇਦਗੀ, ਪਰ ਜਿਸ ਵਿਚ ਵੰਨਗੀ ਵੰਨਗੀਆ ਦੇ ਪਲਟੇ ਕਵਿਤਾ ਦਾ ਆਪਣਾ ਵਾਯੂ-ਮੰਡਲ, ਜੋ ਕਿਸੇ ਨ ਕਿਸੇ ਰਸ ਨੂੰ ਤਦਾ ਹੈ, ਤੇ ਖਿਆਲ ਨਾਲ ਢੁਕਦਾ ਤਾਲ-ਰਾਗ ਇਸ ਨਾਲ ਬੁਧੀ ਆਦਿ-ਗ੍ਰੰਥ ਦੇ ਖ਼ਿਆਲਾ ਨੂੰ ਪਰਵਾਨ ਕਰਦੀ ਹੈ, ਉਥੇ ਜਜ਼ਬੇ ਦੀਆ ਤਣੀਆ ਵੀ ਨਾਲੋ ਨਾਲ ਖਿਚੀਆ ਚਲੀਆ ਮਾ ਹਨ। ਬਸ, ਅਮਰ ਸਾਹਿਤ ਦਾ ਆਵੇਸ ਹੋ ਹੋ ਪੈਂਦਾ ਹੈ

ਧਰਤ-ਅਕਾਸ ਕੀ ਹਨ ? ਕੀ ਹਨ ਪਉਣ, ਪਾਣੀ, ਬੈਸੰਤਰ? ਤੀ ਕੀ ਹੈ ? ਚੰਨ, ਤਾਰੇ, ਸੂਰਜ, ਗ੍ਰਹਿ, ਨਛਤ੍ਰ ਕੀ ਹਨ? ਨ-ਸਾਗਰ, ਮਾਤ ਲੋਕ, ਪਾਤਾਲ ? ਲੋਕ ਕਿੰਨੇ ਹਨ ਾ, ਖੰਡ ਕਿਹੜੇ ਕਿਹੜੇ ? ਸਾਡੀ ਧਰਤੀ ਤੋਂ ਪਰੇ, ਹੇਠਾ, ਪਾਸਿ, ਉਤੇ ਕੀ ਹੈ ? ਤੇ ਇਹਨਾ ਸਭਨਾ ਨੂੰ ਕਿਸ ਨੇ ਤੇ ਬਣਾਇਆ ਹੈ ? ਕੀ ਇਹ ਆਦੀ ਹਨ ਜਾ ਅਸਾਦੀ, ਜੜ੍ਹ ਹਨ ਤਨ ?

'ਵਿਸਮਾਦ ਪਉਣ, ਵਿਸਮਾਦੁ ਪਾਣੀ।
ਵਿਸਮਾਦੁ ਅਗਨੀ ਖੇਡਹਿ ਵਿਡਾਣੀ।
ਵਿਸਮਾਦੁ ਧਰਤੀ, ਵਿਸਮਾਦੁ ਖਾਣੀ।'

ਇਨ੍ਹਾਂ ਦੇ ਆਦਿ ਦਾ ਵਿਚਾਰ ਵੀ 'ਵਿਸਮਾਦੁ ਕਥੀਅਲੇ' ਵਿਚ ।ਜਾਂ ਇਉਂ ਸਮਝੋ ਕਿ ਸਾਰੇ ਵਿਸਵ ਦੀ ਇਕ ਅਨੰਤ ਚੱਕੀ ਚਲ ਹੀ ਹੈ, ਜਿਸਦਾ ਨਾ ਕੋਈ ਆਦਿ ਹੈ, ਨਾ ਅੰਤ:– 'ਪੁੜੁ ਧਰਤੀ ਪੁੜੁ ਾਣੀ ਆਸਣ, ਚਾਰਿ ਕੁੰਟ ਚਉਬਾਰਾ ।' ਇਸ ਚਉਬਾਰੇ ਵਿਚ– ਨ ਸੂਰਜ ਮਾਨੋਂ 'ਦੋਇ ਦੀਵੇ' ਹਨ । ਜਾਂ ਇਹ ਸਾਰਾ ਬ੍ਰਹਮੰਡ ਆਪਣੇ ਕਰਤੇ ਦੀ ਅਥਾਹ, ਅਸਗਾਹ, ਬੇਅੰਤਤਾ ਤੋਂ ਬਲਿਹਾਰ ਜਾ ਰਿਹਾ ਹੈ :—

'ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ,
ਤਾਰਿਕਾ ਮੰਡਲ ਜਨਕ ਮੋਤੀ ।
ਧੂਪੁ ਮਲਿਆਨਲੋ ਪਵਣੁ ਚਵਰੋ ਕਰੇ,
ਸਗਲ ਬਨਰਾਇ ਫੂਲੰਤ ਜੋਤੀ ।'

ਜਾਂ ਇਹ ਧਰਤ ਆਕਾਸ਼ ਨੂੰ ਵਿਛੋੜ ਕੇ 'ਚੰਦੋਆ ਤਾਣਿਆ'ਹੈ, ਕਰਤੇ ਨੇ ਸਾਨੂੰ ਨੀਲੀ ਛਾਂ ਦੇਣ ਲਈ ? ਨਹੀਂ ਨਹੀਂ, ਜੋ ਚੰਦ-ਸੂਰਜ, ਧਰਤ-ਅਕਾਸ, ਪਉਣ, ਪਾਣੀ, ਬੈਸੰਤਰ ਬਾਹਰ ਦਿਸਦੇ ਹਨ, ਉਸਦਾ ਮੂਲ ਤੱਤ ਤਾ ਸਾਡੇ ਅੰਦਰ ਵੀ ਉਵੇਂ ਹੀ ਬੰਨ੍ਹ ਬਹਾਲਿਆ ਗਿਆ ਹੈ– ਵਿਸਵ ਤਾਂ ਮਾਨੋਂ ਮਨੁਖੀ ਸੁਭਾਅ, ਜਜ਼ਬੇ, ਹਡ-ਚੰਮ, ਆਤਮਾ ਦਾ ਇਕ ਅਨੰਤ ਖਿਲਾਰਾ ਜਾਂ ਫੈਲਾਓ ਹੈ:–

'ਭੀਤਰਿ ਅਗਨਿ, ਬਨਸਪਤਿ ਮਉਲੀ,
ਸਾਗਰ ਪੰਡੈ ਪਾਇਆ ।
ਚੰਦੁ ਸੂਰਜ ਦੋਇ ਘਰ ਹੀ ਭੀਤਰਿ,
ਐਸਾ ਗਿਆਨੁ ਨ ਪਾਇਆ ।

ਪਰ ਲੋੜ ਸਾਨੂੰ ਠੀਕ ਅਜਿਹੇ ਹੀ ਗਿਆਨ ਦੀ ਹੈ ਕਿ ਜਿਵੇਂ ਬੂਟੇ ਵਿਚ ਅਗਨੀ ਹੁੰਦੀ ਹੋਈ ਵੀ ਉਹ ਮੌਲਦਾ, ਫੁਲਦਾ, ਸਾਵੀਆਂ ਕਰੂੰਬਲਾ

ਵਿਚ ਹਸਦਾ ਹੈ, ਜਿਵੇਂ ਸਾਗਰ ਅਥਾਹ ਹੋ ਕੇ ਵੀ ਸਾਨੂੰ ਰੋੜ੍ਹਦਾ ਨਹੀਂ, ਹੱਦ ਵਿਚ ਬੱਧਾ ਕਾਰ ਕਰਦਾ ਹੈ, ਜਿਵੇਂ ਚੰਦ੍ਰਮਾ ਤੇ ਸੂਰਜ ਠੰਢਿਆਈ ਤੇ ਤਪਸ਼ ਇੱਕੋ ਆਕਾਸ ਦੇ ਘਰ ਰਹਿ ਕੇ ਇਕ ਦੂਜੇ ਤੋਂ ਅਗੇ ਪਿਛੇ ਸੁਟਦੇ ਹਨ, ਇਵੇਂ ਹੀ ਮਨੁਖ ਵੀ ਕਰੇ। ਟੁਟਵੀਂ ਭਰੁਵੀਂ ਮਿੱਟੀ ਦਾ ਬਣਿਆ ਹੋ ਕੇ ਵੀ ਉਹ ਆਪਣੀ ਆਤਮਾ ਦੇ ਅਮਰ ਹੋਣ ਵਿਚ ਵਿਸਵਾਸ ਰਖੇ, ਆਪਣੇ ਗਗਨ (ਦਸਮ-ਦੁਆਰ) ਵਿਚ ਸਹਿਜ ਦੇ ਤਾਰੇ ਲਟਕਾਵੇ, ਅਨਹਦ ਦੀ ਕਿੰਗਰੀ ਵਜਾਵੇ; ਪੰਚ-ਚੋਰਾਂ ਦੀ ਅਗਨੀ ਵਿਚ ਬੈਠਾ ਹੋਇਆ ਵੀ ਅੰਤਰ ਆਤਮੇ ਨੂੰ 'ਅੰਚ ਨਾ ਲਾਗ' ਹੋਣ ਦੇਵੇ, ਸੂਰਜ (ਰਜੋ ਗੁਣ) ਤੇ ਚੰਦ੍ਰਮਾ (ਸਤੋ ਗੁਣ) ਨੂੰ ਇਕੋ ਥਾਵੇਂ 'ਗੰਢ ਪਾਇ' ਬਹਾਲੇ, ਜਿਵੇ :—

'ਜਿਮੀ ਵਸੰਦੀ ਪਾਣੀਐ, ਈਧਨ ਰਖੈ ਭਾਹਿ।'

ਪਰ ਕੀ ਇਹ ਨਿਰਾਕਾਰ ਰੱਬ ਨੇ ਆਪਣਾ ਹੀ ਸਾਕਾਰ ਰੂਪ ਤਾਂ ਕਿਤੇ ਵਿਸਥਾਰ ਵਿਚ ਨਹੀਂ ਲੈ ਆਂਦਾ ?

'ਜਿਨਿ ਆਕਾਸ ਕੁਲਹ ਸਿਰਿ ਕੀਨੀ,
ਕਉਸੈ ਸਪਤ ਪਯਾਲਾ।'

ਹਾਂ, ਆਕਾਸ ਉਸ ਦੀ ਟੋਪੀ ਹੈ ਤੇ ਸੱਤ ਪਤਾਲ ਉਸ ਦੀਆਂ ਖੜਾਵਾਂ। ਇਹੀ ਹਰੀ ਦਾ ਵੈਰਾਟ ਰੂਪ ਹੈ। ਪਰ ਨਹੀਂ, ਆਕਾਸ਼ ਪਤਾਲ ਦੀ ਗਿਣਤੀ ਤਾਂ ਕੋਈ ਨਹੀਂ—'ਪਾਤਾਲਾ ਪਾਤਾਲ, ਲਖ ਆਗਾਸਾ ਆਗਾਸ' ਹਨ। ਚੰਦ-ਸੂਰਜ ਵੀ ਇਕ ਇਕ ਨਹੀਂ—'ਕੇਤੇ ਇੰਦ, ਚੰਦ, ਸੂਰ, ਕੇਤੇ ਕੇਤੇ ਮੰਡਲ ਦੇਸ' ਹਨ। ਕਿਨ੍ਹੂੰ, ਕਿਨ੍ਹੂੰ ਗਿਣੀਏ ? ਉਂਜ ਤਾਂ ਆਕਾਸ਼, ਪਤਾਲ, ਚਹੁੰ ਦਿਸ਼ਾ, ਸਭ ਸਾਡੇ ਆਪਣੇ ਗਗਨ-ਮੰਡਲ (ਦਸਮ-ਦੁਆਰ) ਵਿਚ ਵੀ ਕੈਦ ਹਨ —

'ਆਕਾਸਿ ਗਗਨ, ਪਾਤਾਲਿ ਗਗਨ ਹੈ,
ਚਹੁ ਦਿਸਿ ਗਗਨ ਰਹਾਇਲੇ ।'

ਤੇ ਸੁਆਸਾ ਦੀ ਪਵਨ ਵੀ ਜਦ ਮਨ ਵਿਚ ਟਿਕ ਜਾਂਦੀ ਹੈ ਤਾਂ ਸਾਰੇ ਵਿਸਵ ਦਾ ਨਾਦ-ਬਿਨੋਦ ਸਾਡੇ ਅੰਦਰ ਹੀ ਹੋਣ ਲਗ ਪੈਂਦਾ ਹੈ :—

'ਮਨੁ ਪਵਨ ਦੁਇ ਤੂੰਬਾ ਕਰੀਹੈ, ਜੁਗ ਜੁਗ ਸਾਰਦ ਸਾਜੀ ।
ਥਿਰ ਭਈ ਤੰਤੀ ਤੂਟਸ ਨਾਹੀ, ਅਨਹਦ ਕਿੰਗਰੀ ਬਾਜੀ ।'

ਤੇ ਸਾਡਾ ਸ੍ਰੀਰ ਵੀ ਉਨ੍ਹਾਂ ਹੀ ਤੱਤਾਂ ਦਾ ਬਣਿਆ ਹੋਇਆ ਹੈ, ਜਿਨ੍ਹਾਂ ਨੂੰ ਅਸੀਂ ਆਪਣੇ ਤੋਂ ਬਾਹਰ ਵੇਖ ਬਿਸਮਦੇ ਹਾਂ :—

'ਜਲ ਕੀ ਭੀਤਿ, ਪਵਨ ਕਾ ਥੰਭਾ,
ਰਕਤ ਬੂੰਦ ਕਾ ਗਾਰਾ ।
ਹਾਡ-ਮਾਸ ਨਾੜੀ ਕੋ ਪਿੰਜਰ, ਪੰਖੀ ਬਸੈ ਬਿਚਾਰਾ ।'

ਸ੍ਰੀਰ ਸਾਡਾ ਪਿੰਜਰਾ ਹੈ, ਜਾ ਕੋਠਾ ਹੈ, ਜਿਸ ਦੀਆਂ ਕੰਧਾਂ ਪਾਣੀ ਦੀਆਂ, ਤੇ ਅਸਥੰਮ੍ਹਨ ਪਵਨ ਦਾ ਹੈ । ਛੱਤ ਦਾ ਢਾਚਾ ਹੱਡ-ਮਾਸ ਦਾ ਹੈ । ਤੇ ਹੱਡ-ਮਾਸ ਕਿਥੋਂ ਉਪੰਨੇ ? ਪਾਣੀ ਵਿਚੋਂ । 'ਪਹਿਲਾ ਪਾਣੀ ਜੀਉ ਹੈ, ਜਿਤ ਹਰਿਆ ਸਭ ਕੋਇ ।'

ਬਾਕੀ ਕੁਝ ਰੱਤੇ ਸਹਿਜ-ਤੁਰਦੇ ਲਹੂ ਵਿਚ ਅੱਗ ਬਲ ਰਹੀ ਹੈ, ਜਿਵੇਂ ਬਨਸਪਤੀ ਸਾਰੀ ਵਿਚ । ਮਾਨੋਂ ਸਾਰਾ ਅੰਦਰ ਦਾ ਪਸਾਰਾ ਬਾਹਿਰ ਪਸਰਿਆ ਹੈ ਤੇ ਬਾਹਰ ਦਾ ਅੰਦਰ । ਜਾਣੀ, 'ਘਰ ਮਹਿ ਧਰਤੀ, ਧਉਲ, ਪਾਤਾਲ' ਸਭ ਕੁਝ ਹੈ । ਜਾਂ ਇਹ ਅਖਾੜਾ ਹੈ ਪਾਪ ਨਾਲ ਘੋਲ ਕਰਨ ਦਾ, ਜੀਵ-ਆਤਮਾ ਲਈ, ਤਾ ਜੁ ਇਹ ਜਿਹੜਾ 'ਹਰਿਮੰਦਰ ਹਰਿ ਜੀਉ ਸਾਜਿਆ' ਹੈ, ਤੇ ਜਿਸ ਵਿਚ ਉਹ ਆਪ

'ਰਹਿਆ ਸਮਾਇ ਰਾਮ' ਹੈ, ਉਹ ਮਨੁਖਾ ਦੇ ਰਹਿਣ ਲਈ ਸੁਹਾਵਣੀ ਥਾ ਬਣ ਜਾਏ :-

'ਆਪੇ ਛਿੰਝ ਪਵਾਇ, ਮਲਾਖੜਾ ਰਚਿਆ।
ਲੱਥੇ ਭੜਥੂ ਪਾਇ, ਗੁਰਮੁਖ ਮੱਚਿਆ।
ਮਨਮੁਖ ਮਾਰੇ ਪਛਾੜਿ, ਮੂਰਖ ਕੱਚਿਆ।
ਆਪ ਭਿੜੈ ਮਾਰੈ ਆਪਿ ਆਪਿ ਕਾਰਜ ਰਚਿਆ।'

ਜਾ ਇਹ ਤਮਾਸ਼ਾ-ਘਰ ਹੈ, ਪਾਪ ਦਾ ਰੰਗ-ਤਮਾਸ਼ੇ ਚਾਉ ਦਾ, ਰਲੀਆ ਮਾਨਣ ਦਾ –

'ਤਾਲ ਮਦੀਰੇ ਘਟ ਕੇ ਘਾਟ।
ਦੋਲਕ ਦੁਨੀਆ ਵਾਜਹਿ ਵਾਜ।
ਨਾਰਦ ਨਾਚੈ ਕਲਿ ਕਾ ਭਾਉ।
ਜਤੀ ਸਤੀ ਕਹਿ ਰਾਖਹਿ ਪਾਉ ?'

ਜਾ ਇਹ ਵਿਸ਼ਵ-ਨਾਚ ਹੋ ਰਿਹਾ ਹੈ, 'ਗੁਰ ਕੈ ਆਗੈ', ਉਸ ਨੂੰ ਰੀਝਾਉਣ ਲਈ, ਉਸਦੀ ਮਿਹਰ-ਮੁਸਕੜੀ ਵੇਖਣ, ਮਾਣਨ ਲਈ, ਜਾ ਇਹ ਰਾਸ ਪੈ ਰਹੀ ਹੈ, ਕਾਨ੍ਹ-ਗੋਪੀਆ ਦੀਆ ਘੜੀਆ ਪਹਿਰਾ ਦੀ; ਤੇ ਪਉਣ ਪਾਣੀ ਬੈਸੰਤਰ ਦੇ ਗਹਿਣੇ, ਚੰਦ ਸੂਰਜ ਅਵਤਾਰਾਂ ਨਾਲ ਰਲ ਕੇ ਨਚ ਰਹੇ ਹਨ :-

'ਖੰਡ ਬ੍ਰਹਮੰਡ, ਤ੍ਰੈ ਗੁਣ ਨਾਚੇ,
ਜਿਨਿ ਲਾਗੀ ਹਰਿ ਲਿਵ ਤੁਮਾਰੀ।
ਜੀਅ ਜੰਤ ਸਭੇ ਹੀ ਨਾਚੇ
ਨਾਚਹਿ ਖਾਣੀ ਚਾਰੀ।'

ਜਾ ਇਉਂ ਕਹੋ, ਕਿ ਰੱਬ-ਦਰਿਆਉ ਹੈ, ਅਸੀਂ ਜੀਵ ਮਛ-

ਲੀਆਂ ਹਾਂ, ਦਰਿਆਉ ਦਾ ਅੰਤ ਮਛਲੀ ਕਿਵੇਂ ਜਾਣੇ ? ਜਾਂ ਇਹ ਚੋਪੜ ਖੇਡੀ ਜਾ ਰਹੀ ਹੈ :-

'ਬਬੈ ਬਾਜੀ ਖੇਲਣ ਲਾਗਾ, ਚਉਪੜਿ ਕੀਤੇ ਚਾਰ ਜੁਗਾ ।
ਜੀਆ ਜੰਤ ਸਭ ਸਾਰੀ ਕੀਤੇ, ਪਾਸਾ ਢਾਲਣ ਆਪ ਲਗਾ ।'

ਜਾਂ ਇਹ ਕਰਗਹ (ਖੱਡੀ) ਹੈ, ਜੀਵਾਂ ਨੂੰ ਬੁਣਨ ਘੜਨ ਦੀ:-

'ਧਰਨ ਅਕਾਸ ਕੀ ਕਰਗਹ ਬਣਾਈ ।
ਚੰਦੁ ਸੂਰਜ ਦੁਇ ਸਾਥ ਚਲਾਈ ।'

ਨਹੀਂ, ਨਹੀਂ, ਇਹ ਤਾ 'ਡੋਲ ਬਧਾ ਕਸਿ ਜੇਵਰੀ, ਆਕਾਸਿ ਪਤਾਲਾ' ਹੈ । ਅਕਾਸ ਉਪਰ ਨੂੰ ਖਿੱਚਦਾ ਹੈ, ਧਰਤੀ ਦੇ ਡੋਲ ਨੂੰ, ਚਾਨਣੇ ਦੀਆਂ ਤੰਦਾਂ ਨਾਲ, ਪਰ ਧਰਤੀ ਪਤਾਲ ਦੇ ਖੂਹ ਵਿਚ ਹੇਠਾਂ ਲਹਿੰਦੀ ਜਾ ਰਹੀ ਹੈ ।

ਇਹ ਸਾਰਾ ਕੁਝ ਕੀ ਹੋ ਰਿਹਾ ਹੈ ? ਇਹ ਕੁਝ ਹੈ, ਕਿ ਨਹੀਂ ਹੈ ? ਹੈ ਤਾ ਕਿਵੇਂ ਹੈ,ਕਿਹੋ ਜਿਹਾ ਹੈ, ਕਿਥੋਂ ਤੇ ਕਦੋਂ ਤੋਂ ਹੈ ? ਕਦੋਂ ਤੇ ਕਿਥੋਂ ਤਕ ਰਹੇਗਾ ? ਇਸ ਸਾਰੇ ਦਾ ਉਤਰ ਹੈ-ਵਿਸਮਾਦ ।

ਇਕ ਗਲ ਜੋ ਦਿਸਦੀ ਹੈ ਤੇ ਸਹੀ ਹੈ ਪਰ ਜਿਸ ਨੂੰ ਹਿੰਦੀ ਧਰਮਾਂ ਦੇ ਅਨੁਆਈ ਆਮ ਕਰ ਕੇ-ਸਿਖ ਮਤ ਦੇ ਵਿਕਾਸ ਤੋਂ ਪਹਿਲਾਂ-ਨਹੀਂ ਸੀ ਮੰਨਦੇ, ਗੁਰੂ ਗ੍ਰੰਥ ਵਿਚ ਦਸੀ ਗਈ ਹੈ ਜੁ ਸ੍ਰਿਸ਼ਟੀ-ਰਚਨਾ 'ਸੱਤ' ਹੈ, ਕਿਉਂਕਿ ਇਹ ਹੋਂਦ ਵਿਚ ਉਸ ਨੇ ਲਿਆਂਦੀ ਹੈ, ਜੋ ਆਪ ਵੀ ਆਦਿ ਜੁਗਾਦਿ ਤੋਂ ਸੱਤ ਹੈ ਤੇ ਸੱਤ ਤੋਂ ਅਗੋਂ ਹੋਸੀ ਭੀ । ਉਸਦੀ ਬਣਾਈ ਖੇਡ ਮਿਥਿਆ ਨਹੀਂ :-

'ਨਾਨਕ ਢੁਲਾਂ ਸੰਦੀ ਵਾੜਿ,
ਖਿੜਿਆ ਹਭੁ ਸੰਸਾਰੁ ਜਿਉ ।'

ਇਹ 'ਭੂਮਿ ਰੰਗਾਵਲੀ' ਹੈ,ਇਹ 'ਧਰਣਿ ਸੁਵੰਨੀ, ਖੜ ਰਤਨ

ਜੜਾ ਵੀ' ਹੈ, ਇਹ 'ਬਨ ਹਰਿਆਵਲਾ' ਹੈ, ਕਿਉਂ ਜੁ ਇਸਦਾ 'ਸਾਹਿਬ ਸਫਲਿਉ ਰੁਖੜਾ' ਹੈ—ਘਣਿ-ਛਾਵਾ, ਹਰ ਵੇਲੇ ਸਜਰਾ ਫੁਟਿਆ 'ਅੰਮ੍ਰਿਤ ਜਾ ਕਾ ਨਾਉ' ਹੈ, ਇਹ 'ਸਚੇ ਕੀ ਕੋਠੜੀ' ਹੈ, ਇਹ 'ਚੰਦਨ ਵਾਸਾ' ਹੈ, ਇਹ 'ਏਕੁ ਬਗੀਚਾ' ਹੈ, ਜਿਸਦਾ 'ਪੇਡ ਘਣ ਕਰਿਆ' ਹੋਵੇ, ਇਹ 'ਹਰਿ ਮੰਦਰੁ ਹਰਿ ਜੀਉ ਸਾਜਿਆ ਹੈ' ਜਿਸ ਵਿਚ ਹਰੀ ਆਪੇ 'ਰਹਿਆ ਸਮਾਇ ਰਾਮ' ਹੈ। ਅਜੇਹੀ ਪਵਿਤ੍ਰ ਖਿੜੀ ਟਹਿਕੀ, ਹਰੀ ਭਰੀ, ਥਾਉਂ ਵਿਚ ਮਨੁਖ ਨੂੰ ਜਨਮ ਮਿਲਦਾ ਹੈ। ਕਿਹੜੇ ਮਨੁਖ ਨੂੰ, ਉਹ ਜਿਸ ਦੀ 'ਦੇਹ ਸੁ ਕੰਚਨ ਚੰਗੜੀਆ' ਹੈ ਜਿਸ ਦੀ 'ਦੇਹ ਸੁ ਬਾਕੀ' ਹੈ, ਕਿਸੇ ਜਵਾਨ, ਗੁਦਗੁਦੀ, ਤੇਜਣ (ਘੋੜੀ) ਵਾਗ ਜਿਸ ਦੀ ਜੀਨੁ ਸੁਵੰਨੀ ਹੈ, ਜਿਸ ਦੀ 'ਉਮਰ ਸੁਹਾਵੜੀ ਹੈ, ਜਿਸਦੀ 'ਭਿੰਨੜੀ ਰੈਣਿ ਭਲੀ ਦਿਨਸ ਸੁਭਾਏ ਰਾਮ' ਹਨ, ਜਿਸਦੇ 'ਬੰਕ ਦੁਆਰ' 'ਸੋਹਿਅੜੇ ਸੋਹਿਅੜੇ' ਹਨ, ਜਿਸਦੀ ਚੋਲੀ-ਦੇਹ ਨਵੀ ਨਕੋਰ, ਸਵਾਰੀ ਹੋਈ, ਲੁਸਲੁਸਦੀ ਹੈ, ਮਾਨੋਂ ਇਹ 'ਸੋਇਨੇ ਕਾ ਬ੍ਰਿਖ, ਪਤ ਪਰਵਾਲਾ' ਵਾਲਾ ਹੈ, ਜਿਸ ਨੂੰ 'ਫੂਲ ਜਵੇਹਰ ਲਾਲ' ਲਗੇ ਹਨ, ਨਹੀਂ, ਨਹੀਂ, ਮਨੁਖੀ ਕਾਇਆ ਤਾ 'ਕੋਟ ਅਪਾਰ' ਹੈ, ਜਿਸਦੇ 'ਅੰਦਰ ਹਟਨਾਲੇ' ਹਨ।

ਪਰ ਇਹ ਸਾਰੀ ਖੇਡ, ਇਕ ਵਿਅਕਤੀ ਲਈ ਸਾਫ ਦਿਸਦਾ ਹੈ, ਜੁ ਥੋੜ੍ਹ-ਚਿਠੀ ਹੈ, ਬ੍ਰਿਖ ਦੀ ਛਾਉਂ ਵਾਗ, ਪਾਣੀ ਦੀ ਲੀਕ ਵਾਗ, ਕੁਮ੍ਹਿਆਰ ਦੇ ਚੱਕ ਵਾਗ ਖਿਨ ਪੂਰਬ, ਖਿਨ ਪੱਛਮ ਘੁੰਮਦੀ, ਕੋਠੇ ਜਾ ਕੰਧ ਉਤੇ ਦੀ ਦੌੜ ਵਾਗ, ਜਵਾਨ ਹੁੰਦੀ ਕੁੜੀ ਵਾਗ, ਜਿਸਨੂੰ ਰੂਪ ਚੜ੍ਹਦਿਆ ਹੀ ਡੋਲੀ ਪੈ ਕੇ ਸਾਹੁਰੇ ਵੰਞਣਾ ਪੈਣਾ ਹੈ, ਪੁਰਾਣੇ ਚੋਲੇ ਵਾਗ, ਜਿਸ ਨੂੰ ਲਾਹ ਕੇ ਨਵਾ ਪਹਿਨਣ ਦੀ ਖੁਸੀ ਹਰ ਕੋਈ ਲਭਦਾ ਹੈ, ਜਲ-ਤਰੰਗ ਵਾਗ, ਧੂੰਏਂ ਦੇ ਧਵਲਹਰ ਵਾਗ, ਰੈਣ-ਪ੍ਰਾਹੁਣੇ ਵਾਗ, ਜਿਸ ਨੇ ਪ੍ਰਭਾਤ ਦੀ ਲਾਲੀ ਫੁਟਦਿਆ ਦੀ ਆਪਣੇ ਰਾਹੇ ਪੈ ਜਾਣਾ ਹੈ, ਫੁਲਾਂ ਦੀ ਬਾਗਾਤ ਵਾਗ, ਜਿਨ੍ਹਾ ਦਾ ਕੁਮਲਾਣਾ ਅਵੱਸ ਹੈ; ਪਕੀ ਖੇਤੀ

ਵਾਂਗ, ਜਿਸ ਨੇ ਲਾਵੀ (ਵਾਢੀ) ਕੀਤੇ ਜਾਣ ਲਈ ਹੀ ਆਪਣੇ ਸੁਨਹਿਰੀ ਸਿਟੇ ਪਕਾਏ ਹਨ; ਕਚੀ ਗਾਗਰ ਵਾਂਗ ਜਾਂ ਫੁਟੇ ਘੜੇ ਵਾਂਗ, ਬਾਲੂ (ਰੇਤ) ਦੇ ਗ੍ਰਿਹਿ ਵਾਂਗ, ਅੱਕ ਜਾਂ ਬਦਲਾਂ ਦੀ ਛਾਉਂ ਵਾਂਗ, ਹੜ੍ਹ ਦੇ ਜਲ ਵਾਂਗ ਜਾਂ ਤ੍ਰਿਣ ਦੀ ਅਗਨੀ ਵਾਂਗ, ਭਰੀ ਹੋਈ ਪਾਈ ਵਾਂਗ ਜੋ ਭਰਦਿਆਂ ਹੀ ਉਲਟ ਦਿਤੀ ਜਾਂਦੀ ਹੈ, ਸੁਪਨਾ ਰੈਨਾਈ ਵਾਂਗ, ਬਿਜਲੀ ਦੀ ਝਟਪਟੀ ਚਮਕਣੀ ਵਾਂਗ, ਖੁਲ੍ਹੀ ਗੀਢ ਵਾਂਗ, ਕਸੁੰਭੇ ਦੇ ਕਚੂਏ ਰੰਗ ਵਾਗ, ਚੜ੍ਹੇ ਹੋਏ ਸੂਰਜ ਵਾਂਗ, ਜਿਸ ਦਾ ਸੰਝਾਂ ਪੈਂਦਿਆਂ ਹੀ ਆਖਣਾ ਜ਼ਰੂਰੀ ਹੈ, ਫਲਦਾਰ ਬ੍ਰਿਛ ਵਾਗ, ਜਿਸ ਨੂੰ ਫਲ ਲਗਦਿਆਂ ਹੀ ਫੁਲ ਵਿਨਾਸ਼ ਹੋ ਗਏ, ਪਵਨ ਦੇ ਝਕੋਲੇ ਵਾਂਗ, ਜਿਹੜਾ ਖਿਨ ਆਇਆ, ਖਿਨ ਝੁਲਿਆ, ਖਿਨ ਗਿਆ।

ਪਰ ਕੀ ਇਸ ਸਾਰੀ ਸੁਹਾਵਣੀ, ਦਿਲ-ਖਿੱਚਵੀਂ, ਖੇਡ ਦਾ ਮਨੋਰਥ ਇਹੋ ਸੀ, ਜੁ ਇਹ ਬਣੇ ਤੇ ਮੁਕ ਜਾਵੇ? ਨਹੀਂ। ਕਦੀ ਨਹੀਂ। ਬਿਰਖ ਦੀ ਛਾਉਂ ਸੁਕ ਮੁਕ ਜਾਂਦੀ ਹੈ, ਪਰ ਜਦ ਤਕ ਰਹਿੰਦੀ ਹੈ ਜਿਉਂਦੀ ਜਿਵਾਂਦੀ, ਠੰਢ ਪਾਉਂਦੀ ਹੈ। ਸੂਰਜ ਛਿਪਦਾ ਹੈ, ਪਰਕੀ ਛਿਪਣਾ ਹੀ ਇਸ ਦਾ ਵਡਾ ਗੁਣ ਹੈ, ਜਾਂ ਪਕਾਉਣਾ, ਬਿਜਲੀ-ਰੋਆਂ ਨਾਲ ਗਰਮਾਉਣਾ, ਬਿਗਸਾਉਣਾ? ਪੱਕੀ ਖੇਤੀ ਕਟੀ ਜਾਂਦੀ ਹੈ, ਪਰ ਉਹ ਪੱਕੀ ਕਟਣ ਲਈ ਹੀ ਨਹੀਂ, ਕਿਸੇ ਦੇ ਮੂੰਹ ਪੈਣ, ਪ੍ਰਵਾਨ ਚੜ੍ਹਨ, ਪਾਲਣ, ਰਜਾਉਣ ਲਈ ਪਕੀ ਹੈ। ਸਾਹੁਰੇ ਕੁੜੀ ਗਈ, ਤਾਂ ਉਸ ਨੇ ਜਾਣਾ ਹੀ ਸੀ, ਪਰ ਕੀ ਉਹ ਨਾ ਜਾਂਦੀ, ਤਾਂ ਵਧੀਕ ਦੁਖੀ ਨਾ ਹੁੰਦੀ? ਉਸ ਨੂੰ ਰੂਪ ਤਾਂ ਚੜ੍ਹਿਆ ਹੀ ਇਸੇ ਲਈ ਹੈ, ਕਿ ਉਹ ਨਵ ਰੰਗ ਲਾਲ ਦੀ ਸੇਜਾ ਨੂੰ ਮਾਣੇ। ਫੁੱਲ ਹਸੇ, ਖੁਸ਼ਬੋ ਵੰਡੀ ਤੇ ਝੜ ਗਏ, ਪਰ ਹਾਏ, ਉਸ ਬਹਾਰ ਦੇ, ਜਦ ਉਹ ਹਸੇ, ਮੁਸਕੇ, ਟਹਿਕੇ। ਝੜ ਕੇ ਵੀ ਮੁੱਕੇ ਨਹੀਂ, 'ਫਲ ਲਗੇ ਤਉ ਫੂਲ ਬਿਲਾਏ।' ਜਲ ਵਿਚ ਤਰੰਗ ਉਠੇ ਤੇ ਝਟ ਘੜੀ ਨੂੰ ਬੈਠ ਗਏ, ਪਰ ਕੀ ਕੁਝ ਮੈਲ ਉਨ੍ਹਾਂ ਰੋੜ੍ਹੀ? ਧੂੰਏਂ ਕਾ

ਧਵਲਹਰ ਬਲਦੀਆਂ ਲਾਟਾਂ ਵਿਚੋਂ ਹੀ ਉਠਿਆ ਹੈ, ਮੋਈਆਂ, ਨਿਰ ਜਿੰਦ ਸੁੱਤੀਆਂ ਲਕੜਾਂ ਵਿਚੋਂ ਨਹੀਂ। ਇਸ ਲਈ ਜੀਵਨ ਦਾ ਮਨੋਰਥ ਬਣਨਾ, ਖ਼ੁਸਬੋ ਦੇਣਾ, ਘਣ-ਛਾਵਾਂ ਹੋਣਾ, ਰੂਪ ਦੀ ਆਭਾ ਵਿਚ ਜਾਗਣਾ, ਪਕਣਾ, ਵਗਣਾ ਹੈ।

ਪਰ ਕੀ ਜੀਵਨ ਸਾਰਾ ਇਵੇਂ ਹੀ ਖਿੜਿਆ, ਟਹਿਕਿਆ, ਝਿਲਮਿਲਾਂਦਾ, ਮੈਲ ਧੋਂਦਾ, ਠੰਢ ਤੇ ਸੁਗੰਧੀ ਵੰਡਦਾ, ਦਿਸਦਾ ਹੈ? ਨਹੀਂ। ਕਿਉਂ? ਕਿਉਂ ਜੁ ਮਨੁੱਖ ਨੇ ਆਪਣੇ ਜੋਤਿ ਸਰੂਪ ਹੋਣ ਦੇ ਮੂਲ ਨੂੰ ਪਛਾਨਿਆ ਨਹੀਂ। ਬੁਲਬੁਲਾ ਸਾਗਰ ਨਾਲੋਂ ਆਪਣੀ ਹਉਮੈ-ਹਸਤੀ ਅੱਡ ਕਰੀ ਬੈਠਾ ਹੈ, ਉਹ ਦੇਣ, ਵੰਡਣ, ਦੀ ਥਾਂ ਕਬਜ਼ੇ ਤੇ ਤ੍ਰਿਸਨਾ ਦੇ ਜਾਲ ਵਿਚ ਫਾਥਾ ਪਿਆ ਹੈ, ਤੇ ਜਿਉਂ ਜਿਉਂ ਹਉਮੈ ਤੇ ਤ੍ਰਿਸ਼ਨਾ ਦੀ ਅੱਗ ਹੋਰ ਹੋਰ ਬਲਦੀ ਹੈ, ਉਸ ਨੂੰ ਠੰਢ ਪਾਉਣ ਲਈ ਇਕ ਅਣਸਮਝੀ ਜਿਹੀ ਵਿਚ ਕਰਮ-ਕਾਡ ਵਿਚ ਜਾ ਫਸਦਾ ਹੈ, ਤੇ ਜਦ ਕੁਝ ਨਾ ਸੁਝੇ ਬੁਝੇ, ਸ਼ਾਤੀ, ਤੇ ਸਹਿਜ-ਸੁਖ ਨਾ ਮਿਲੇ, ਤਾਂ ਹੱਠ ਨਾਲ ਆਪਣਾ ਆਤਮ-ਘਾਤ ਕਰ ਲੈਂਦਾ ਹੈ। ਇਸ ਨੂੰ ਆਦਿ-ਗ੍ਰੰਥ ਵਿਚ 'ਵਿਜੋਗ' ਦੀ ਅਵਿਸਥਾ ਆਖਿਆ ਗਿਆ ਹੈ:—

'ਨਾਨਕ ਇਹ ਜੀਉ ਮਛੁਲੀ, ਝੀਵਰ ਤ੍ਰਿਸਨਾ ਕਾਲੁ।
ਮਨੂਆ ਅੰਧੁ ਨ ਚੇਤਈ, ਪੜੈ ਅਚਿੰਤਾ ਜਾਲੁ।'

ਹਾਂ, "ਕਾਇਆ ਆਰਣੁ, ਮਨੁ ਵਿਚ ਲੋਹਾ।
ਪੰਚ ਅਗਨਿ ਤਿਤੁ ਲਾਗਿ ਰਹੀ।
ਕੋਇਲੇ ਪਾਪ ਪੜੇ ਤਿਸੁ ਊਪਰਿ।
ਮਨੁ ਜਲਿਆ, ਸੰਨ੍ਹੀ ਚਿੰਤ ਭਈ।"

ਮਨੁੱਖ 'ਬਿਸਾਰਿ ਹਰ ਜੀਉ, ਬਿਖੈ ਭੋਗਹਿ', ਮਾਨੋਂ 'ਤਪਤ ਥੰਮ ਗਲਿ ਲਾਇ' ਬੈਠਾ ਹੈ, ਮਨੁੱਖ ਉਜਾੜੀ ਵਿਚ ਫਸਿਆ ਹੈ,

'ਫਾਬਾ ਚੁਗੈ ਨਿਤ ਚੋਗੜੀ'। ਜਾਂ ਇਹ ਬਿਖ ਬੋਹਿਥਾ ਲੱਦ ਕੇ ਸਮੁੰਦਰ ਵਿਚ ਬਿਨ ਵੰਝੀ,ਬਿਨ ਖੇਵਟ ਠਿਲ੍ਹ ਪਿਆ ਹੈ, ਜਿਸ ਦੀ ਕੰਧੀ ਉਸ ਨੂੰ ਦਿਸਦੀ ਨਹੀਂ, ਜਾਂ ਇਹ ਨਿਰਮਲ ਜਲ ਦੀ ਕਿਸੇ ਨੁਕਰ ਵਿਚ ਲੁਕਿਆ ਡੱਡੂ ਹੈ, ਜੋ ਕੰਵਲ ਫੂਲ ਨੂੰ ਟਹਿਕਦਾ ਨਹੀਂ ਵੇਖਦਾ, ਨਾ ਭੌਰੇ ਵਾਂਗ ਉਸ ਦਾ ਰਸ ਪੀਂਦਾ ਹੈ, ਸਗੋਂ ਜੋਕਾਂ ਵਾਂਗ ਚਿਕੜ ਖਾ ਖਾ ਕੇ ਪੇਟ ਪਾਲਦਾ ਹੈ। ਨਹੀਂ ਨਹੀਂ, ਇਹ ਤਾਂ ਕੋਈ ਪਿਸੂ ਹੈ, ਜੋ ਦੁੱਧ ਦੀ ਥਾਂ ਰੱਤ ਪੀਂਦਾ ਹੈ, ਇਕ ਪਾਸੇ ਤ੍ਰਿਣ ਦੀ ਛਪਰੀ ਛਣਦਾ ਹੈ, ਦੂਜੇ ਪਾਸੇ ਉਸ ਵਿਚ ਅੱਗ ਬਾਲਦਾ ਹੈ, ਕਲਰ ਨੂੰ ਸਿੰਜਦਾ ਹੈ, ਢਹਿੰਦੀ ਦੀਵਾਰ ਨੂੰ ਗਾਰੇ ਨਾਲ ਪੋਚਦਾ ਹੈ, ਮਿੱਟੀ ਨੂੰ ਧੋਂਦਾ ਹੈ, ਹਲਕੇ ਹੋਏ ਸੁਆਨ ਵਾਂਗ ਇਹ ਲੋਭ-ਲਹਿਰ ਨਾਲ ਝੱਲਾ ਹੋਇਆ ਹਰ ਕਿਸੇ ਨੂੰ ਵਢੂੰ-ਟੁਕੂੰ ਕਰਦਾ ਫਿਰਦਾ ਹੈ, ਅੰਦਰਲੀ ਮੁਸ਼ਕ ਦੀ ਵਾਸ਼ਨਾ ਨਹੀਂ ਲੈਂਦਾ, ਮਿਰਗ ਵਾਂਗ ਬਾਹਰ ਦੌੜਦਾ, ਸਿੰਗ ਮਾਰਦਾ ਫਿਰਦਾ ਹੈ। ਚੂਹਾ ਆਪ ਤਾਂ ਖੁੱਡ ਵਿਚ ਮਾਂਵਦਾ ਨਹੀਂ, ਨਾਲ ਲਕ ਦੇ ਛਜ ਬੰਨ੍ਹ ਰਖਿਆ ਹੈ। ਇਹ ਉਤੰਗੀ, ਪੈਓਹਰੀ, ਹੰਕਾਰੀ ਨਵ ਯੋਬਨਾਂ ਵਾਂਗ ਹੈ, ਜੋ ਆਪਣੇ ਭਰੇ ਹੋਏ ਥਣਾਂ ਕਰ ਕੇ ਸੱਸ ਦੀ ਸੂਹੀ ਨਹੀਂ ਕਰ ਸਕਦੀ। ਕਊਏ ਵਾਂਗ ਚੁੰਚ-ਗਿਆਨ ਦਾ ਧਾਰਨੀ ਹੈ, ਚਿਤ-ਚੰਚਲ ਕਿਤੇ ਠਹਿਰਦਾ ਨਹੀਂ, "ਚੋਰੀ ਮਿਰਗੁ ਅੰਗੂਰੀ" ਖਾਉਂਦਾ ਹੈ।

'ਹਰੀ ਅੰਗੂਰੀ ਗਦਹਾ ਚਰੈ।
ਨਿਤ ਉਠ ਹਾਸੇ, ਹੀਗੈ, ਮਰੈ।'

ਉਦਿਆਨ ਵਿਚ ਮਾਨੋਂ ਫੁਲ ਖਿੜਿਆ ਹੈ, ਜਿਸ ਦੀ ਖ਼ੁਸ਼ਬੋ (ਘ੍ਰਾਉ) ਕੋਈ ਨਹੀਂ ਲੈਂਦਾ। ਇਹ ਉਸ ਇੱਲ ਵਾਂਗ ਹੈ, ਜਿਹੜੀ ਦਹਦਿਸਾ ਫਿਰਦੀ ਫਿਰਦੀ, ਜਲ, ਪਰਬਤ, ਬਨਰਾਇ ਨੂੰ ਛੱਡ, ਮਿਰਤਕ ਉਤੇ ਹੀ ਆ ਕੇ ਆਪਣੀ ਭੁਖ ਪੂਰਦੀ ਹੈ, ਇਹ ਹਵਾ ਦੇ ਕਪੜੇ ਪਾ ਕੇ ਬੈਠਾ ਹੈ–ਆਪੇ ਵਿਚ ਫੁੰਡਿਆ,ਐਂਠਿਆ। ਬਗਲੇ ਵਾਂਗ ਚਿੱਟਾ ਉਜਲ

ਲਗਦਾ ਹੈ ਪਰ ਵਿਚੋਂ "ਘਟ ਘਟ ਜੀਆਂ" ਨੂੰ ਖਾਉਂਦਾ ਹੈ। ਭ੍ਰਿੰ
ਪਤੰਗ, ਕੁੰਚਰ, ਮੀਨ, ਮਿਰਗ ਵਾਂਗ ਤ੍ਰਿਸਨਾ ਦਾ ਬੱਧਾ ਆਪ
ਵਿਨਾਸ ਕਰ ਲੈਂਦਾ ਹੈ :–

'ਕਲਬੂਤ ਕੀ ਹਸਤਨੀ, ਮਨ ਬਉਰਾ ਰੇ,
ਚਲਤੁ ਭਇਓ ਜਗਦੀਸ॥
ਕਾਮ ਸੁਆਇ ਗਜ ਬਸਿ ਪਰੇ, ਮਨ ਬਉਰਾ ਰੇ,
ਅੰਕਸ ਸਹਿਓ ਸੀਸਿ ।੧।
ਮਿਰਕਟ ਮੁਸਟੀ ਅਨਾਜ ਕੀ, ਮਨ ਬਉਰਾ ਰੇ,
ਲੀਨੀ ਹਾਥੁ ਪਸਾਰਿ।
ਛੂਟਨ ਕੋ ਸਹਸਾ ਪਰਿਆ, ਮਨ ਬਉਰਾ ਰੇ,
ਨਾਚਿਓ ਘਰ ਘਰ ਬਾਰਿ।
ਜਿਉ ਨਲਨੀ ਸੂਅਟਾ ਗਹਿਓ, ਮਨ ਬਉਰਾ ਰੇ,
ਮਾਯਾ ਇਹੁ ਬਿਉਹਾਰੁ।
ਜੈਸਾ ਰੰਗ ਕੁਸੰਭ ਕਾ, ਮਨ ਬਉਰਾ ਰੇ,
ਤਿਉ ਪਸਰਿਓ ਪਾਸਾਰੁ।' (ਗਉੜੀ ਕਬੀਰ)

ਤੁੰਮੇ ਦਾ ਰੰਗ ਬਾਹਰੋਂ ਸੁਹਣਾ ਦੇਖ ਉਸ ਤੇ ਰੀਝ ਰੀਝ ਮ
ਹੈ, ਇਹ ਤਹ ਕੁਟਦਾ ਹੈ, ਇਸ ਲਈ ਇਸ ਦੇ ਹੱਥ ਪਲੇ ਕੁਝ ਨ
ਪੈਂਦਾ, ਖੰਨਲੀ ਨੂੰ ਧੋਂਦਾ ਹੈ, ਪਰ ਖੰਨਲੀ ਵੀ ਕਦੀ ਧੁਪੀ ਹੈ ? ਹ
ਵਾਂਗ ਇਸ ਨੂੰ ਨੁਹਾ ਵੀ ਦਿਓ, ਫਿਰ ਪਿੰਡੇ ਤੇ ਸੁਆਹ ਮਲ ਲੈ
ਹੈ। ਕਲ ਕਲਵਾਲੀ ਤੋਂ ਮਾਇਆ ਮਦ ਮੀਠਾ ਮੰਗ ਮੰਗ ਪੀਂਦਾ
ਇਸ ਦਾ ਕਉਲ ਊਧਾ ਹੋਇਆ ਪਿਆ ਹੈ, ਇਸੇ ਲਈ ਇਹ ਇ
ਬਿਲਪਦਾ ਹੈ, ਜਿਵੇਂ 'ਸੁੰਞੇ ਘਰਿ ਕਾਉਂ।' ਮਾਇਆ ਨਾਗਨੀ ਟ
ਸੁਰਤ ਨੂੰ ਲਿਪਟਾ ਰਿਹਾ ਹੈ। ਇਸ ਸਾਕਤ ਦੇ 'ਅੰਤਰ' 'ਹਉਮੈ
ਕੰਡਾ ਹੈ, ਜਿਹੜਾ ਜਿਉਂ ਜਿਉਂ ਇਹ ਚਲਦਾ ਹੈ, ਇਸ ਨੂੰ ਪ

ਤਿਖਾ ਚੂਭਦਾ, ਦੁਖ ਦੇਂਦਾ ਹੈ। ਇਹ ਕੋਈ ਸੁੱਕਾ ਹੋਇਆ ਬਿਰਖ ਹੈ ਜਿਸ ਦੀ ਨਾ ਛਾਂਉਂ ਹੈ, ਨਾ ਇਸ ਨਾਲ ਕਦੀ ਫਲ ਲਗਦੇ ਹਨ, ਇਸ ਦੀ ਖੇਤੀ ਨੂੰ ਕੂੰਜ ਪੈ ਰਹੀ ਹੈ, ਪਰ ਇਸ ਨੂੰ ਕੋਈ ਖ਼ਬਰ ਨਹੀਂ। ਇਸ ਨੂੰ ਮਨ ਦੀ ਆਰਸੀ ਵਿਚੋਂ ਆਪਣਾ ਮੂੰਹ ਨਹੀਂ ਦਿਸਦਾ। ਇਹ ਮੋਹ ਦੇ ਚਿਕੜ ਵਿਚ ਫਾਬਾ ਹੈ, ਪੈਰ ਬਾਹਰ ਕਢ ਨਹੀਂ ਸਕਦਾ, ਕੁਤੇ ਦੀ ਪੂਛ ਵਾਂਗ ਸਿੱਧਾ ਕਦੀ ਨਹੀਂ ਹੁੰਦਾ, ਨਾ ਕਿਸੇ ਦੀ ਸੁਣਦਾ ਮੰਨਦਾ ਹੈ। ਰੈਣ ਚੰਦ੍ਰਾਇਣ ਨੂੰ ਪੇਖ ਮਿਰਗ ਵਾਂਗ ਫਾਹੀ ਜਾ ਫਾਥਾ ਹੈ, ਇਸ ਦਾ ਬੀਜ ਸਾਬਤ ਨਹੀਂ ਰਿਹਾ, ਟੁਕ ਕੇ ਦਾਲ ਬਣ ਗਿਆ ਹੈ, ਹੁਣ ਇਹ ਉੱਗੇ ਤਾਂ ਕਿਵੇਂ ਉੱਗੇ ? ਇਸ ਦੇ ਪੇਟ ਵਿਚ ਉਮਰਥਲ ਹੈ, ਸੂਲ ਸੂਲ ਕਰ ਮਰ ਰਿਹਾ ਹੈ। ਇਸ ਨੇ ਤੱਤ ਨਹੀਂ ਚੀਨਿਆ,ਪਗਲੀ ਦੀ ਪੰਡ ਹੀ ਬਧੀ ਹੈ। ਨੱਟ ਵਾਂਗ ਮਾਇਆ-ਮੋਹ ਦੀ ਬਾਜੀ ਪਾ ਰਿਹਾ ਹੈ, ਇਹ ਸੂਏ (ਤੋਤੇ) ਵਾਂਗ ਨਲਨੀ ਵਿਚ ਬੱਧਾ ਹੈ, ਇਹ ਬਲੂਆ (ਰੇਤ) ਦੇ ਘਰ ਵਿਚ ਵਸਦਾ ਹੈ, ਚੰਦਨ-ਲੇਪ ਨੂੰ ਧੋ ਕੇ ਉਤਾਰ ਦਿੰਦਾ ਹੈ ਤੇ ਖੋਤੇ ਵਾਗ ਭਸਮ ਦਾ ਸ਼ੈਦਾਈ ਬਨਿਆ ਬੈਠਾ ਹੈ। ਇਹ ਬਿਰਖ ਦੀ ਛਾਂ ਮਾਣਨ ਦੀ ਥਾਂ ਉਸ ਨੂੰ ਆਪਣੀ ਬਣਾਉਣਾ ਚਾਹੁੰਦਾ ਹੈ, ਇਸੇ ਲਈ ਇਸ ਨੂੰ ਦੁਖ ਮਿਲਦਾ ਹੈ। ਇਸ ਦੁਖ ਦੀ ਹਾਲਤ ਨੂੰ ਕਿਵੇਂ ਮੂਰਤੀਮਾਨ ਕੀਤਾ ਹੈ, ਆਦਿ–ਗ੍ਰੰਥ ਦੀ ਬਾਣੀ ਵਿਚ:–

'ਤੂ ਸੁਣਿ ਹਿਰਣਾ ਕਾਲਿਆ, ਕੀ ਵਾੜੀਐ ਰਾਤਾ ਰਾਮ।
ਸੁਖ ਫਲ ਮੀਠਾ ਚਾਰ ਦਿਨ, ਫਿਰ ਹੋਵੈ ਤਾਤਾ ਰਾਮ।
ਭਵਰਾ ਫੂਲ ਭਵੰਤਿਆ, ਦੁਖ ਅਤਿ ਭਾਰੀ ਰਾਮ।
ਮੈਂ ਗੁਰ ਪੂਛਿਆ ਆਪਣਾ, ਸਾਚਾ ਵੀਚਾਰੀ ਰਾਮ।
ਮਛਲੀ ਵਿਛੁੰਨੀ, ਨੈਣ ਰੁੰਨੀ, ਜਾਲ ਬੱਧਕ ਪਾਇਆ।
ਸੰਸਾਰ ਮਾਇਆ ਮੋਹ ਮੀਠਾ, ਜਿਨਿ ਏਤ ਭਰਮ ਭੁਲਾਇਆ।
ਨਦੀਆਂ ਵਾਹੁ ਵਿਛੁੰਨੀਆਂ, ਮੇਲਾ ਸੰਜੋਗੀ ਰਾਮ।
ਜੁਗ ਜੁਗ ਮੀਠਾ ਵਿਸ ਭਰੇ, ਕੋਈ ਜਾਣੈ ਜੋਗੀ ਰਾਮ।'

ਇਸੇ ਲਈ ਮਨੁਖ ਇਸ 'ਖਿੜਿਆ-ਹਰਿਆ ਬਾਗ' ਵਿਚ ਵੀ ਦੁਖੀ, ਪੀੜਤ, ਕਲਵਲ ਹੋ ਉਠਦਾ ਹੈ।' ਪਰ ਜਦ ਵਿਅਕਤੀ-ਗਤ ਜੀਵਨ ਤੋਂ ਮਨੁਖ ਉਪਰ ਉਠਣ ਲਈ ਆਪਣੇ ਮਨ ਦੇ ਪੂਰੇ ਤ੍ਰਾਣ ਨਾਲ ਤਾਂਘਿਆ, ਆਪਣੀ ਮਤ ਗੁਰੂ-ਸ਼ਬਦ ਵਿਚ ਬੱਧੀ ਮਤ ਉਤੋਂ ਨਿਛਾਵਰ ਕਰ ਦਿਤੀ, ਤਾਂ ਬ੍ਰਹਮੰਡ ਨਾਲ ਆਪਣੀ ਅਭੇਦਤਾ ਦਾ ਅਹਿਸਾਸ ਮਨੁਖ ਨੂੰ ਹੋਇਆ। ਮਨੁਖ ਦਾ ਆਪਣਾ ਟੱਬਰ ਵੀ ਰਹਿਆ, ਪਰ 'ਸਰਵ-ਵਿਸ਼ਵ-ਕੁਟੰਬ' ਦਾ ਇਕ ਭਾਗ ਹੋ ਕੇ;ਮਨੁਖ ਦਾ ਵਿਅਕਤੀ-ਗਤ ਜੀਵਨ ਵੀ ਰਹਿਆ, ਪਰ ਸੰਸਾਰ-ਜੀਵਨ ਦੇ ਇਕ ਕਿਣਕੇ ਵਾਂਗ, ਅੰਦਰੋਂ ਕਾਮ-ਵਾਸ਼ਨਾ ਮੁੱਕੀ, ਕਿਰਤ-ਵਾਸਨਾ ਜਾਗੀ। ਲੋਭ ਦਾ ਮੋਹ ਮੋਇਆ, ਵੰਡਣ, ਦੇਣ, ਕੰਮ ਆਉਣ ਦੀ ਲਾਲਸਾ ਪ੍ਰਚੰਡ ਹੋਈ। ਅਹੰਕਾਰ ਦਾ ਬੁਲਬੁਲਾ ਪਾਟਿਆ; ਸਰਬ-ਮਈ ਹੋਣ ਦਾ ਗਿਆਨ ਅੰਦਰ ਆ ਬਲਿਆ। ਹੁਣ ਕ੍ਰੋਧ ਕੋਈ ਕਿਸ ਤੇ ਕਰੇ ? ਸਾਰਾ ਕੁਝ ਮੇਰਾ ਹੋ ਗਿਆ, ਮੈਂ ਸਭਨਾ ਦਾ। ਹੁਣ ਕਾਮ-ਕ੍ਰੋਧ ਦੁਇ ਬਸੋਲੇ (ਰੰਬੇ) ਬਣ ਗਏ, ਕਾਇਆ ਦੀ ਧਰਤੀ ਨੂੰ ਸਾਧਣ ਲਈ। ਉਹੀ ਚੰਦਨ-ਧਰਤੀ, ਜੋ ਭੁਇਅੰਗਮ-ਵੇੜ੍ਹੀ ਸੀ, ਗੁਰ-ਗਿਆਨ ਦੇ ਖੜਗ ਨਾਲ ਸੱਪਾਂ-ਸਪਣੀਆਂ ਤੋਂ ਵਿਰਵੀ ਹੋ ਗਈ, ਮਨ ਬਿਖ ਨੂੰ ਛੋਡ ਛੋਡ ਰਸ ਪੀਣ ਲਗਾ। ਕਾਇਆ ਦੇ ਤਰਵਰ ਉਤੇ ਮਨ ਦਾ ਪੰਖੀ ਤਤ ਚੁਗਣ ਲਗਾ, ਲੋਭ-ਚੋਗੇ ਦਾ ਖ਼ਿਆਲ ਛਡ ਕੇ, ਜਿਸ ਨਾਲ ਮਨ ਫਾਹੀ ਵਿਚ ਫਸਦਾ ਹੈ। ਮਨ-ਹਾਲੀ, ਕਰਣੀ ਦੀ ਕਿਰਸਾਣੀ ਕਰਨ ਲਗਾ ਤੇ ਤਨ ਦੀ ਖੇਤੀ ਸਰਮ (ਉੱਦਮ) ਦੇ ਪਾਣੀ ਨਾਲ ਸਿੰਚ ਕੇ ਵਿਚ ਨਾਮ ਬੀਜ ਦਿਤਾ, ਸੰਤੋਖ ਦੇ ਸੁਹਾਗੇ ਨਾਲ ਕੱਜ ਕੇ,ਗ਼ਰੀਬੀ ਦਾ ਵੇਸ ਧਾਰ। ਹੁਣ ਰੋਮ ਰੋਮ ਵਿਚ ਨਾਮ ਆ ਵਜਣ ਲਗਾ—ਹੱਠ-ਤਪ, ਸਾਧਨਾ, ਵਰਤ-ਨੇਮ, ਤੀਰਥ-ਇਸ਼ਨਾਨ, ਹੋਮ ਯਗ ਪੂਜਾ, ਮੰਤਰ ਜਾਪ ਰਾਹੀਂ ਨਾਹ—ਸਹਿਜ ਸੁਭਾਇ, ਕਿਰਤ ਦਾ ਨਾਮ, ਸਹਿਜ ਦਾ ਨਾਮ, ਪਰ-

ਉਪਕਾਰ ਦਾ ਨਾਮ, ਗਿਆਨ ਦਾ ਨਾਮ :-

'ਨਾਮ ਤੇਰੋ ਆਸਨੋ, ਨਾਮ ਤੇਰੋ ਉਰਸਾ,
ਨਾਮ ਤੇਰੋ ਕੇਸਰੋ, ਲੇ ਛਿਟਕਾਰੇ।
ਨਾਮੁ ਤੇਰੋ ਅੰਭਲਾ, ਨਾਮ ਤੇਰੋ ਚੰਦਨੋ,
ਘਸਿ ਜਪ ਨਾਮੁ ਲੇ, ਤੁਝਹਿ ਕਉ ਚਾਰੇ।
ਨਾਮੁ ਤੇਰਾ ਦੀਵਾ, ਨਾਮੁ ਤੇਰੋ ਬਾਤੀ,
ਨਾਮੁ ਤੇਰੋ ਤੇਲ ਲੇ, ਮਾਹਿ ਪਸਾਰੇ।
ਨਾਮੁ ਤੇਰੋ ਤਾਗਾ, ਨਾਮ ਫੂਲ ਮਾਲਾ,
ਭਾਰ ਅਠਾਰਹ ਸਗਲ ਜੂਠਾਰੇ।'

ਹੁਣ ਮਨ ਵਿਚ ਲੱਖਾਂ ਦੀਵੇ ਪਰਕਾਸ਼ ਦੇ ਬਲ ਉਠੇ, ਫੁੱਲਾਂ ਦੀ ਕਿਰਨ-ਮਕਿਰਨੀ, ਆਭਾ-ਸਹਿਜੇ ਸਹਿਜੇ ਵਸਣ ਲਗੀ, ਚੰਦਨ ਦੀ ਖ਼ੁਸ਼ਬੋਈ ਨਾਲ ਅੰਦਰ ਭਰ ਗਿਆ, ਕੇਸਰ ਨਾਲ ਪਿੰਡਾ ਤ੍ਰੌਂਕਿਆ ਗਿਆ। ਜਿਵੇਂ ਮਾਰੂਥਲ ਵਿਚ ਪਾਣੀ ਅਨੰਤ ਖ਼ੁਸ਼ੀ ਦੇਂਦਾ ਹੈ, ਊਠ ਨੂੰ ਵੇਲ, ਮਿਰਗ ਨੂੰ ਨਾਦ, ਭੌਰੇ ਨੂੰ ਫੁਲ, ਮਾ ਨੂੰ ਬਚੜਾ, ਕੋਇਲ ਨੂੰ ਅੰਬੀ, ਚਕਵੀ ਨੂੰ ਸੂਰਜ, ਹੰਸ ਨੂੰ ਮਾਨਸਰੋਵਰ, ਨਾਰ ਨੂੰ ਕੰਤ, ਬਾਰਿਕ ਨੂੰ ਦੁਧ, ਚਾਤ੍ਰਿਕ ਨੂੰ ਸ੍ਵਾਂਤ-ਬੂੰਦ, ਮਛਲੀ ਨੂੰ ਪਾਣੀ, ਇਵੇਂ ਮਨੁਖ ਨੂੰ ਨਾਮ ਪਿਆਰਾ ਲਗਾ। ਨਾਮ ਨੇ ਅੰਦਰ ਸਹਿਜ ਨੂੰ ਆਂਦਾ :-

'ਗੁਰ ਪ੍ਰਸਾਦਿ, ਸਹਿਜ ਘਰ ਪਾਇਆ।
ਮਿਟਿਆ ਅੰਧੇਰਾ, ਚੰਦ ਚੜ੍ਹਿਆ।'

ਹੁਣ ਜਿਵੇਂ 'ਸਗਲ ਬਨਸਪਤਿ' ਵਿਚ ਬੈਸੰਤਰ ਹੁੰਦੀ ਹੈ ਤੇ 'ਸਗਲ ਦੂਧ ਮਹਿ ਘੀਆ', ਇਵੇਂ ਹਰ ਥਾਂਈਂ, ਹਰ ਵੇਲੇ, ਸਾਰੀ ਰਚਨਾ ਦੇ ਮੂਲ-ਰੂਪ, ਕਰਤਾ ਪੁਰਖ, ਦਾ ਦੀਦਾਰ ਹੋਣ ਲਗਾ। ਤਨ ਨੂੰ ਪ੍ਰੇਮ

ਦੀ ਚਾਬਕ ਲਗੀ, ਤਾਂ ਮਨ ਜੋ ਹਰ ਪਾਸੇ ਧਾਵਦਾ ਸੀ, 'ਵਰਜ ਰਹਾਇਆ' :-

'ਮਨ ਮੇਰੋ ਧਾਵਨ ਤੇ ਛੂਟਿਓ,
ਕਰਿ ਬੈਠੋ ਬਿਸਰਾਮੁ ।'

ਹੁਣ ਤਾ ਅੰਦਰ ਨਾੜੀ ਨਾੜੀ ਤੂੰਬਾ ਬਣ ਗਈ ਹੈ, ਜਿਸ ਵਿਚੋਂ ਅਨਹਦ ਸੁਰਾ ਵਜ ਵਜ ਪੈਂਦੀਆਂ ਹਨ :-

'ਰਵਿ ਸਸਿ ਲਉਕੇ, ਇਹ ਤਨ ਕਿੰਗਰੀ,
ਵਾਜੈ ਸਬਦ ਨਿਰਾਰੀ ।'

ਹੁਣ 'ਦਿਨ ਮਹਿ ਰੈਣਿ, ਰੈਣਿ ਮਹਿ ਦਿਨੀਅਰ' ਦਿਸਣ ਲਗੇ, 'ਪੁਰਖ ਮਹਿ ਨਾਰਿ, ਨਾਰਿ ਮਹਿ ਪੁਰਖਾ', ਦੁਖ ਵਿਚ ਦਾਰੂ, ਸੁਖ ਵਿਚ ਰੋਗ, ਜੀਵਨ ਵਿਚ ਮੌਤ, ਮੌਤ ਵਿਚ ਜੀਵਨ । ਹੁਣ 'ਨਚ ਨਚ, ਧੰਮ ਧੰਮ, ਥੰਮ ਥੰਮ', ਅੰਦਰ ਹੋਣ ਲਗੀ, ਨਾਲੇ ਬਾਹਿਰ ਵੀ ਸਾਰੇ ਵਿਸਵ ਵਿਚ । ਹੁਣ ਘੁੰਘਟ ਦਾ ਕੀ ਕੰਮ ?

'ਜਬ ਨਾਚੀ ਤਬ ਘੂਘਟ ਕੈਸਾ
ਮਟੁਕੀ ਫੋੜ ਨਿਰਾਰੀ ।'

ਹੁਣ ਪਾਣੀ ਨੇ ਸਮੁੰਦਰ ਤੇ ਹਵਾ ਨੇ ਸੁੰਨ-ਮੰਡਲ ਵਿਚ ਆਪਣਾ ਬਿਸਰਾਮ ਲਭ ਲਿਆ :-

ਉਦਕ ਸਮੁੰਦ, ਸਲਲ ਕੀ ਸਾਖਿਆ,
ਨਦੀ ਤਰੰਗ ਸਮਾਵਹਿਗੇ ।
ਸੁੰਨਹਿ ਸੁੰਨ ਮਿਲਿਆ ਸਮਦਰਸੀ,
ਪਵਨ ਰੂਪੁ ਹੋਇ ਜਾਵਹਿਗੇ ।'

ਇਹ ਸ਼ਹੁ-ਮਿਲਾਵੇ ਦਾ ਰਸ ਇਵੇਂ ਆਇਆ, ਜਿਵੇਂ 'ਵੂਠੇ

ਧਰਿਣ ਸੀਗਾਰ' ਪਹਿਨਦੀ ਹੈ, ਸਭ ਪਾਸੇ ਹਰਿਆਵਲ ਹੀ ਹਰਿਆਵਲ ਦਿਸਦੀ ਹੈ ਤੇ ਤਾਲ ਸਾਰੇ 'ਸੁਭਰ ਭਰੇ' ਹੋ ਛਲਕਦੇ ਹਨ। ਜਿਵੇਂ ਮੇਘ ਸਮੇਂ ਮੋਰ ਨਿਰਤਕਾਰੀ ਕਰਦਾ ਹੈ, ਚੰਨ ਨੂੰ ਵੇਖ ਚਕੋਰ ਦਾ ਮਨ ਰਹਿਸਦਾ ਹੈ, ਇਵੇਂ ਮਨੁਖੀ ਆਤਮਾ ਨਚਦੀ, ਬਿਗਾਸ ਵਿਚ ਫੁਟਦੀ ਹੈ। ਜਿਵੇਂ 'ਬਾਰਿਕ ਰਸਿਕ ਪਰਿਓ ਥਨਿ ਮਾਤਾ, ਥਨਿ ਕਾਢੇ ਬਿਲਲ ਬਿਲੀਧੇ', ਇਵੇਂ ਹੀ ਮਨੁਖ ਦੇ ਅੰਦਰ ਦੁਧ-ਮਾਖਿਉਂ-ਸ਼ੱਕਰ ਦਾ ਰਸ ਅੰਦਰ ਸਿੰਜਰਦਾ ਹੈ; ਹੁਣ :—

'ਮਨ ਤਨ ਮਉਲਿਓ ਅਤਿ ਅਨੂਪ।
ਸੂਕੈ ਨਾਹੀ ਛਾਵ ਧੂਪ।'

ਮਨ ਸੂਰ (ਤਮੋ ਗੁਣ) ਰਸ ਨੂੰ ਅੰਦਰੋਂ ਸੁਕਾ ਕੇ ਸੋਮ (ਸਤੋ) ਰਸ ਨੂੰ ਪੀਣ ਲਗਾ, ਜੁਗਤੀ ਨਾਲ ਉਸ ਦੇ ਜੀਵਨ-ਮੌਤ ਦੇ ਸਿਰੇ ਮਿਲ ਗਏ, ਹੁਣ ਉਸ ਦੀ ਕੰਧ ਛਿਜਦੀ ਨਹੀਂ, ਹੰਸ ਉਡ ਕੇ ਕਿਤੇ ਧਾਂਵਦਾ ਨਹੀਂ।

'ਹਉ ਮੁਆ, ਮੈਂ ਮਾਰਿਆ, ਪਵਣ ਵਹੈ ਦਰਿਆਉ।'

ਹੁਣ ਸੁਆਸ ਆਪੇ, ਸਹਿਜ ਵਿਚ ਚਲਦੇ ਹਨ, ਅੰਦਰ-ਬਾਹਰ ਹਠ ਜਤਨ ਨਾਲ ਸੂੰਕਣ ਦੀ ਲੋੜ ਨਹੀਂ ਪੈਂਦੀ।

ਹੁਣ ਅੰਦਰ 'ਮੁਸ਼ਕ ਝਕੋਲਿਆ' ਹੈ। 'ਮਨ ਅਮਿਉ ਝੋਲਿ ਝੋਲਿ' ਪੀ ਰਹਿਆ ਹੈ। ਇਵੇਂ ਪਵਿਤ੍ਰ, ਚਿਟਾ, ਸੁਗੰਧਤ ਹੋਇਆ ਹੈ ਮਨ ਜਿਵੇਂ ਕੁਸਮ, ਪਾਟ, ਘਿਉ, ਜਾਂ ਮਿਰਗਾਣੀ :

'ਸੂਹਟ ਪਿੰਜਰਿ ਪ੍ਰੇਮ ਕੈ, ਬੋਲੈ ਬੋਲਣਹਾਰ।
ਸਚੁ ਚੁਗੈ, ਅੰਮ੍ਰਿਤ ਪੀਐ, ਉਡੈ ਤਾ ਏਕਾ ਵਾਰ।'

ਪਿੰਜਰੇ ਵਿਚ ਤਾਂ ਸੂਹਟ (ਤੋਤਾ) ਹੁਣ ਵੀ ਹੈ, ਪਰ ਡਰ, ਪਾਪ, ਧੋਖੇ ਦੇ ਪਿੰਜਰੇ ਵਿਚ ਨਹੀਂ, ਪ੍ਰੇਮ ਦੀ ਫਾਹੀ ਵਿਚ ਫਾਬਾ, ਸਚ-

ਨੋ ਉਡੇਗਾ, ਉਹ ਵੀ 'ਜਤੀ ਜਤ ਰਲਾ, ਮਪ੍ਰਹਨ ...
ਤਾਸਤੇ। ਹੁਣ ਅੰਦਰੋਂ ਅਗਨਿ ਬੁਝ ਗਈ ਹੋ, ਸੀਨਾ ਠਰ ਠਰ
। ਹੈ:—

'ਫੂਟੋ ਆਂਡਾ ਭਰਮ ਕਾ, ਮਨਹਿ ਭਇਓ ਪਰਗਾਸੁ।
ਕਾਟੀ ਬੇਰੀ ਪਗਹ ਤੇ, ਗੁਰਿ ਕੀਨੀ ਬੰਦਿ ਖਲਾਸੁ।'

ਜਾ ਇਹ ਸਾਹਮਣੇ ਘਟਾ ਕਾਲੀ, ਪਰ ਬਿਜਲੀ-ਜਾਗੀ, ਦਿਸ ਹੈ, ਗਰਜਦੀ, ਵੇਖ ਵੇਖ ਮਨ ਦਾ ਮੋਰ ਬਿਗਾਸ ਵਿਚ ਆਣ ਆ ਹੈ :—

'ਉਨਵੈ ਘਨੁ ਘਨੁ ਘਨਿਹਰੁ ਗਰਜੈ,
ਮਨਿ ਬਿਗਸੈ ਮੋਰ ਮੁਰਲੇ।'

ਜਾਂ ਇਹ :—

'ਪਸਰੀ ਕਿਰਣਿ, ਰਸਿ ਕਮਲ ਬਿਗਾਸੇ,
ਸਸਿ ਘਰਿ ਸੂਰੁ ਸਮਾਇਆ।'

ਹੁਣ ਲੋਇਣ ਨੀਕੇ ਹੋ ਗਏ, ਰਸ-ਭਿੰਨੜੀਏ ਆਪਣੇ ਮ ਸੰਗੇ। ਮਨ ਦੀ ਟੁਟੀ ਹੋਈ ਗੰਢ ਵਿਚਾਰ ਨਾਲ ਮੁੜ ਪੈ ਗਈ, ਲੀ ਮਜੀਠ ਦਾ ਗਹਗਹਾ ਰੰਗ ਮਨ ਉਤੇ ਚੜ੍ਹ ਗਿਆ, ਹੁਣ ਨੀਅਰ ਸੂਰ ਦੀ ਤ੍ਰਿਸ਼ਨਾ-ਅਗਨ ਬੁਝ ਗਈ, 'ਸ਼ਿਵ ਚਰਿਓ ਚੰਦ ਾਕੀ।' ਨਵ-ਯੋਬਨਾਂ ਰੰਗਿ ਚਲੂਲੇ ਰਾਤੀ, 'ਪ੍ਰੇਮ ਭੀਨੀ ਚੋਲੀ' ਵਿਚ ਗੀ ਸਜਾਈ :—

'ਮੁੰਧ ਨਵੇਲੀਆ, ਗੋਇਲ ਆਈ ਰਾਮ।
ਮਟੁਕੀ ਡਾਰਿ ਧਰੀ, ਹਰਿ ਲਿਵ ਲਾਈ ਰਾਮ।
ਸਚਿ ਨਵੇਲੜੀਏ, ਜੋਬਨ ਬਾਲੀ ਰਾਮ।

ਸ੍ਰੀ ਧਰ ਮੋਹਿਅੜੀ, ਪਿਰ ਸੰਗਿ ਸੂਤੀ ਰਾਮ ।
ਜਾਗ ਸਲੋਨੜੀਏ, ਬੋਲੈ ਗੁਰਬਾਣੀ ਰਾਮ ।'

ਮਾਨੋ ਵਿਹੜੇ ਵਿਚ ਚੰਦ ਚੜ੍ਹ ਪਇਆ, ਮੁਸ਼ਕੀ ਬਸਤ੍ਰਾਂ, ਸੁਵੰਨੇ ਗਹਿਣਿਆਂ, ਤੇ ਕੰਠਿ-ਭੂਲ ਨਾਲ ਅੰਦਰ ਬਾਹਿਰ ਜਗ-ਮਗ, ਜਗ-ਮਗ ਕਰਨ ਲਗਾ :-

'ਆਂਗਨਿ ਮੇਰੈ ਸੋਭਾ ਚੰਦ ।
ਨਿਸਿ ਬਾਸੁਰ ਪ੍ਰਿਅ ਸੰਗ ਅਨੰਦ ।
ਬਸਤ੍ਰ ਹਮਾਰੈ ਰੰਗ ਚਲੂਲ ।
ਸਗਲ ਆਭਰਣ ਸੋਭਾ, ਕੰਠਿ ਫੂਲ।'

'ਅੰਤੁਰ ਕਮਲ ਪਰਗਾਸਿਆ', ਮਨ ਦਾ ਊਂਧਾ ਕੰਵਲ ਸਿੱਧਾ ਹੋ ਗਿਆ, ਬਿਗਾਸਿਆ ਗਿਆ, ਇਵੇਂ ਜਿਵੇਂ 'ਸੂਰਜ ਰੈਣਿ ਕਿਰਾਖੀ'। ਹੁਣ ਸਤਿਗੁਰ ਗਿਆਨ ਦਾ ਚਾਨਣ ਘਰ ਵਿਚ ਬਲਨ ਨਾਲ ਅਗਿਆਨ ਦਾ ਹਨੇਰਾ ਦੂਰ ਹੋਇਆ, ਗੁਰਮੁਖ ਦੇ ਲੋਇਣ (ਨੈਣ) ਨੀਕੇ, ਰਸ ਭਿੰਨੜੇ ਹੋਇ ਗਏ, ਉਸ ਦਾ ਰੰਗ ਚਲੂਲਿਆ ਗਿਆ, ਤਨ ਮਨ ਮੁਸਕ ਵਿਚ ਝਕੋਲੇ ਗਏ, ਅੰਗ ਅੰਗ ਰਸ-ਗੁਧੇ ਜਾਪਣ ਲਗੇ, ਜਿਹੜੇ ਹਰ ਵੇਲੇ 'ਅੰਮ੍ਰਿਤ ਛਕਿ ਛਕੈ'ਹੋਣ । ਸਤ ਰਸ ਝੋਲ ਕੇ ਆਤਮਾ ਮਹਾਂ-ਰਸ ਪੀਣ ਲਗੀ 'ਅਨਹਦ ਵਾਜੇ ਰੁਣ ਝੁਣਕਾਰੇ ਰਾਮ ।' ਇਵੇਂ ਲਗਾ, ਜਿਵੇਂ ਅੰਦਰ ਦੀ ਬੜਵਾ-ਅਗਨੀ ਉਤੇ ਮੀਂਹ ਪੈ ਰਿਹਾ ਹੈ, ਕੋਈ ਅੰਮ੍ਰਿਤ ਬੁਰਕ (ਛਿੜਕ) ਰਿਹਾ ਹੈ, ਕੰਚਨ-ਕਾਇਆਂ ਉਤੇ 'ਵੰਨੀ ਚੜੈ ਚੜ੍ਹਾਉ' ਹੋਣ ਲਗੀ, ਆਪਣੇ 'ਹਠ ਮਝਾਊ' ਹੀ 'ਮਾਣਕ ਲਧਾ' ਜਿਸ ਦੇ ਮਿਲਣ ਨਾਲ 'ਫੂੜ ਵੰਞਾਈ, ਥੀਆ ਬਿਤਾ' । ਭੀਤਿ (ਕੰਧ) ਭਰਮ ਕੀ ਢਹਿ ਪਈ, ਮਨ ਪ੍ਰਦੇਸੀ ਘਰ ਵਿਚ ਆਣ ਟਿਕ ਬੈਠਾ, ਨਾਲ ਦੇ ਗੁਆਂਢੀ, ਗੁਰ-ਭਾਈ, ਮੀਤ ਵੀ ਸਭ 'ਸਰਸਿਅੜੇ ਸਰਸਿਅੜੇ'ਹੋ ਗਏ । ਇਵੇਂ ਲਗਾ,

ਜਿਵੇਂ ਸਾਜਨ ਨਾਲ ਮੇਰਾ ਵਿਆਹ ਹੋਣ ਲਗਾ ਹੈ :–

‘ਤਨ ਰੈਨੀ, ਮਨ ਪੁਨਰਪਿ ਕਰਿਹਉ,
ਪਾਚਉ ਤਤੁ ਬਰਾਤੀ।
ਰਾਮ ਰਾਇ ਸਿਉ ਭਾਵਹਿ ਲੈਹਉ,
ਆਤਮ ਤਿਹ ਰੰਗ ਰਾਤੀ।
ਗਾਉ ਗਾਉ ਰੀ ਦੁਲਹਨੀ ਮੰਗਲਚਾਰਾ,
ਮੇਰੇ ਗ੍ਰਿਹਿ ਆਏ ਰਾਜਾ ਰਾਮ ਭਤਾਰਾ।’

ਜਿਹੜੇ ਆਗਣਿ ਪਿਰ ਬਾਝੜਿਉ ‘ਧੂੜਿ ਲੁਤੇ’ ਸਨ, ਉਨ੍ਹਾਂ ਵਿਚ :–

‘ਅਨਦੋ ਅਨਦ ਘਣਾ, ਮੈ ਸੋ ਪ੍ਰਭ ਡੀਠਾ ਰਾਮ।
ਚਾਖਿਅੜਾ ਚਾਖਿਅੜਾ, ਮੈ ਹਰਿ ਰਸੁ ਮੀਠਾ ਰਾਮ।
ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ।
ਪਾਹੁਨੜੇ ਪਾਹੁਨੜੇ, ਮੇਰੇ ਰਾਮ ਪਿਆਰੇ ਰਾਮ।’

ਅੰਦਰ ‘ਸਹਿਜੇ ਰੁਣਝੁਣਕਾਰ ਸੁਹਾਇਆ’, ‘ਅਖੰਡ ਕੀਰਤਨ’ਦੀ ਧੁਨ ਮਨ ਵਿਚ ਵਜਣ ਲਗੀ,ਮਨ ਨੂੰ ‘ਭੋਜਨ ਚੂਰਾ’ ਪ੍ਰਾਪਤ ਹੋਇਆ,‘ਕੰਚਨ ਭਏ ਮਨੂਰਾ’। ਇਵੇਂ ਪਰਗਾਸ ਦਾ ਨੀਲਾ ਖਿੜਾਉ ਹੋਇਆ, ‘ਜਿਵੇ ਧਰ ਊਪਰਿ ਆਕਾਸ਼’, ਹੋਵੇ। ਪਾਵਕ ਵਾਂਗ ਮਨ ਦਾ ‘ਸਹਿਜ ਸੁਭਾਉ’ ਹੋ ਗਿਆ, ਪਾਣੀ ਵਾਂਗ ਨਿਰਮਾਇਲ, ਜਿਵੇਂ ‘ਮੈਲ ਨ ਲਾਗੈ ਜਲਾ’। ਉਹ ਪਵਨ ਵਾਂਗ ਰਾਜ ਰੰਕ ਸਭ ਨਾਲ ਇਕ-ਸਮਾਨ ਵਰਤਣ ਲਗਾ, ਚਿੱਟੀ ਧੁੱਪ ਵਾਗ ‘ਸਰਬ ਕੋ ਸੋਖ’ ਇਕੋ ਜਿਹਾ ਦੇਣ ਲਗਾ; ਉਸ ਲਈ ਤ੍ਰੇਲ ਭਿੰਨੀ ਰੈਨੜੀ, ਜਦ ‘ਚਾਮਕਿਨ ਤਾਰੇ’, ਪ੍ਰਿਯ ਨਾਲ ਰਲੀਆਂ ਮਾਨਣ ਦਾ ਆਵੇਸ਼ਕ ਸਮਾ ਬਣ ਗਿਆ। ਉਸ ਦੇ ਕੋਰੇ ਕਪੜੇ ਉਤੇ ਨਾਮ ਦੀ ਪਾਹ ਚੜ੍ਹ ਗਈ, ਫਿਰ ਉਸ ਵਡਭਾਗੀ ਨੂੰ ਨਾਲ ਸੂਹਾ ਰੰਗ ਆਣ ਚੜ੍ਹਿਆ, ਉਸ ਦੇ ਨਵੇਂ ਖੰਭ ਨਿਕਲ ਆਏ, ਜੀਵਨ-ਰੰਗ ਉਸ

ਉਤੇ ਇਵੇਂ ਸਹਿਜ ਸੁਭਾਅ ਚੜ੍ਹਿਆ, ਜਿਵੇਂ ਕਤਕ ਵਿਚ ਕੂੰਜਾਂ, ਚੇਤਰ ਵਿਚ ਡਉ (ਦਾਵਾ ਅਗਨੀ), ਸਾਵਣ ਵਿਚ 'ਬਿਜਲੀਆਂ', ਤੇ ਸਿਆਲੇ ਵਿਚ ਪਿਰ ਗਲ ਬਾਹੜੀਆਂ ਸਹਿਜ-ਸੁਭਾਇ ਆਣ ਲਿਪਟਦੀਆਂ ਹਨ। ਹੁਣ ਉਹ ਇਵੇਂ ਰਹਿਣ ਲਗਾ, ਜਿਵੇਂ ਲੂਣ ਤੇ ਕਾਗ਼ਜ਼ ਘਿਉ ਨਾਲ ਰਹਿੰਦੇ ਹਨ, ਜਾਂ ਜਿਵੇਂ ਕੰਵਲ ਪਾਣੀ ਵਿਚ। ਹੁਣ ਉਸ ਨੂੰ ਵਿਕਾਰ ਇਵੇਂ ਹੀ ਨਹੀਂ ਲੂੰਹਦੇ, ਜਿਵੇਂ :-

'ਈਧਨ ਤੇ ਬੈਸੰਤਰ ਭਾਗੈ ।
ਮਾਟੀ ਕਉ ਜਲ ਦਹਿਦਿਸ ਤਿਆਗੈ।
ਊਪਰ ਚਰਨ ਤਲੈ ਆਕਾਸ।
ਘਟ ਮਹਿ ਸਿੰਧ ਕੀਓ ਪਰਗਾਸ।'

ਅੱਗ ਲਕੜੀ ਵਿਚ ਸੁਤੀ ਹੈ, ਪਰ ਉਸ ਨੂੰ ਜਾਲਦੀ ਨਹੀਂ। ਪਾਣੀ ਸਾਰੀ ਧਰਤੀ ਨੂੰ ਵੇੜ੍ਹੀ ਖੜੋਤਾ ਹੈ, ਪਰ ਡੋਬਦਾ ਨਹੀਂ, ਬਿਰਖ ਸਿਰ ਹੇਠਾਂ, ਪੈਰ ਉਪਰ ਕਰੀ ਜੀਊਂਦਾ ਹੈ, ਪਰ ਸੁਕਦਾ ਨਹੀਂ। ਇਵੇਂ ਹੀ ਮਨ ਦੇ ਘੜੇ ਵਿਚ ਹਰੀ ਦੀ ਸਿੰਧ ਆ ਕੇ ਸਮਾ ਗਈ ਹੈ, ਪਰ ਇਸ ਸਾਰੇ ਅਨੁਭਵ ਦਾ ਸੁਆਦ ਕਿਹੋ ਜਿਹਾ ਹੈ:-

'ਕਹੁ ਕਬੀਰ ਗੂੰਗੇ ਗੁੜ ਖਾਇਆ,
ਪੂਛੇ ਤੇ ਕਿਆ ਕਹੀਐ ?'

ਜਾਂ ਜਿਵੇਂ ਬੁਲ੍ਹੇ ਸ਼ਾਹੁ ਨੇ ਵੀ ਆਖਿਆ ਸੀ :-

'ਚੁਪ ਵੇ ਅੜਿਆ, ਚੁਪ ਵੇ ਅੜਿਆ,
ਬੋਲਣ ਦੀ ਨਹੀਂ ਜਾ ਵੇ ਅੜਿਆ।'

ਬਸ, ਮਨੁਖ ਨੂੰ ਜੀਵਨ-ਪਦਵੀ ਪ੍ਰਾਪਤ ਹੋਈ, ਜੀਵਨ-ਮੋਖ, ਕਰਮ-ਯੋਗ, ਤੁਰੀਆ-ਪਦ, ਸਹਿਜ, ਬ੍ਰਹਮ-ਗਿਆਨ।

# ੩.

## ਗੁਰੂ ਗ੍ਰੰਥ

ਦਾ

# ਸਮਾਜਕ ਆਦਰਸ਼



ਜਿਵੇਂ ਕਿ ਪਿਛੇ ਦਸਿਆ ਜਾ ਚੁਕਿਆ ਹੈ, ਗੁਰੂ ਗ੍ਰੰਥ ਦੀ ਰਚਨਾ ਭਾਵੇਂ ਰਹੱਸਵਾਦੀ ਹੈ, ਪਰ ਉਹ ਰਹੱਸ ਦੀ ਰਮਜ਼ ਨੂੰ ਸ੍ਰੀਰਕ ਚਿੰਨ੍ਹਾਂ ਰਾਹੀਂ ਖੋਲ੍ਹਦੀ ਹੈ । ਨਾ ਕੇਵਲ ਇਹੀ, ਸਗੋਂ ਮਨੁਖੀ ਸ੍ਰੀਰ ਨੂੰ ਇਕੋ ਇਕ ਵਸੀਲਾ ਮਿੱਥਦੀ ਹੈ, ਆਤਮਕ ਆਦਰਸ਼ ਦੀ ਪ੍ਰਾਪਤੀ ਦਾ । ਇਸ ਲਈ ਇਸ ਨੂੰ ਪਾਲਨ ਪੋਸਣ, ਰੰਗਲਾ, ਸੁਹਣਾ ਸੁਣੱਖਾ ਚਾਉ-ਭਰਿਆ ਬਣਾਣ ਉਤੇ ਜ਼ੋਰ ਦਿਤਾ ਗਿਆ ਹੈ, ਤੇ ਉਹਨਾਂ ਸਭ ਹਾਲਤਾ ਤੇ ਯਤਨਾ ਨੂੰ ਨਿੰਦਿਆ ਗਿਆ ਹੈ, ਜਿਨ੍ਹਾ ਰਾਹੀਂ ਅਜੇਹਾ ਕਰਨਾ ਸੰਭਵ ਨਾ ਹੋਵੇ । ਭਾਵੇਂ ਇਹ ਜ਼ਰੂਰ ਆਖਿਆ ਗਿਆ ਹੈ ਕਿ ਮਨੁਖ ਲਈ 'ਅੰਨ ਪਾਣੀ ਥੋੜਾ ਖਾਇਆ' ਦਾ ਨਿਸ਼ਾਨਾ ਹੋਣਾ ਲੋੜੀਏ, ਕਿਉਂਕਿ 'ਫਿਟ ਇਵੇਹਾ ਜੀਵਿਆ, ਜਿਤੁ ਖਾਇ ਵਧਾਇਆ ਪੇਟ ।' ਨਾਲੇ ਅਜੇਹੇ ਖਾਣੇ ਤੋਂ ਪ੍ਰਹੇਜ਼ ਕਰਨਾ ਚਾਹੀਦਾ ਹੈ,

'ਜਿਤ ਖਾਧੈ ਤਨ ਪੀੜੀਐ,
ਮਨ ਮਹਿ ਚਲੇ ਵਿਕਾਰ ।'

ਪਰ ਬਾਕੀ ਕਿਸੇ ਰੋਕ ਤੋਂ ਬਚਣ ਲਈ ਨਹੀਂ ਆਖਿਆ ਗਿਆ । ਭੁਖੇ ਪੇਟ ਉਤੇ ਭਗਤੀ ਕਰਨੀ ਅਸੰਭਵ ਦਰਸਾਈ ਹੈ :-

'ਧੰਨੁ ਅਨਾਦਿ ਭੂਖੇ ਕਵਲ ਟਹਿਕੇਵ'

'ਆਦਿ ਪੁਰਖ ਤੇ ਹੋਇ ਅਨਾਦਿ ।
ਜਪੀਐ ਨਾਮ ਅੰਨ ਕੈ ਸਾਦਿ ।'

'ਅੰਨੈ ਬਿਨਾ ਨ ਹੋਇ ਸੁਕਾਲ,
ਤਜਿਐ ਅੰਨ ਨ ਮਿਲੈ ਗੁਪਾਲੁ ।'

ਗੁਰੂ ਗ੍ਰੰਥ ਵਿਚ ਕਬੀਰ ਨੇ ਇਕ ਮਨੁਖ ਦੀ ਇਕ ਦਿਹਾੜੀ ਦੀ ਖਾਧ ਖੁਰਾਕ ਦੋ ਸੇਰ ਆਟਾ, ਪਾ ਘਿਉ ਤੇ ਅਧ ਸੇਰ ਦਾਲ ਦਸੀ ਹੈ । ਕਬੀਰ ਨੇ ਮੰਜੀ, ਬਿਸਤਰਾ, ਸਿਰਹਾਣਾ ਤੇ ਰਜ਼ਾਈ ਦੀ ਵੀ ਲੋੜ ਦਸੀ ਹੈ । ਧੰਨੇ ਨੇ ਤਾਂ ਦੁਧ ਪੀਣ ਲਈ ਲਵੇਰੀ ਗਊ, ਚੜ੍ਹਨ ਲਈ 'ਇਕ ਤੁਰੀ ਚੰਗੇਰੀ', ਪੈਰੀਂ ਪਹਿਨਣ ਲਈ ਜੁਤੀ ਤੇ ਤਨ ਢਕਣ ਲਈ ਸੁੰਦਰ ਕਪੜੇ, ਇਥੋਂ ਤੀਕ ਕਿ ਇਕ ਸੁਹਣੀ ਵਹੁਟੀ ਦੀ ਵੀ ਮੰਗ ਕੀਤੀ ਹੈ । ਆਦਿ ਗ੍ਰੰਥ ਵਿਚ ਇਸ ਬਾਣੀ ਦਾ ਬਿਨਾਂ ਕਿਸੇ ਟੀਕਾ ਟਿਪਣੀ ਦੇ ਸ਼ਾਮਲ ਕੀਤਾ ਜਾਣਾ ਦਸਦਾ ਹੈ ਕਿ ਇਨ੍ਹਾਂ ਲੋੜਾਂ ਨਾਲ ਸਿਖ ਆਦਰਸ਼ਾਂ ਨੂੰ ਪੂਰੀ ਪੂਰੀ ਸੰਮਤੀ ਸੀ, ਏਨਾ ਵੇਰਵਾ ਭਾਵੇਂ ਹੋਰ ਕਿਸੇ ਆਦਿ ਗ੍ਰੰਥ ਦੇ ਕਵੀ ਨੇ ਖੋਲ੍ਹ ਕੇ ਨਹੀਂ ਦਿਤਾ । ਪਰ ਜਿਸ ਜੋਸ਼ ਤੇ ਕਹਿਰ ਨਾਲ ਗੁਰੂ ਨਾਨਕ ਨੇ ਰੱਬ ਪਾਸੋਂ ਅੰਨ ਪਾਣੀ ਦੀ ਫ਼ਰਮਾਇਸ਼ ਕੀਤੀ ਹੈ, ਉਹ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿਣ ਦੇਂਦਾ:-

"ਸਭੇ ਜੀਅ ਸਮਾਲਿ, ਅਪਣੀ ਮਿਹਰ ਕਰ ।

ਅੰਨੁ ਪਾਣੀ ਮੁਚੁ ਉਪਾਇ,ਦੁਖ ਦਾਲਿਦ ਭੀਨਿ ਤਰਿ।'

ਤੇ ਉਨ੍ਹਾ ਦਾ 'ਤੀਨ ਸੇਰ ਕਾ ਦਿਹਾੜੀ ਮਿਹਮਾਨ' ਕਬੀਰ ਦੇ ਬਚਨ ਦੀ ਪੂਰੀ ਪੂਰੀ ਪੁਸ਼ਟੀ ਹੀ ਤਾ ਕਰਦਾ ਹੈ। ਜੀਵਨ-ਲੋੜਾ ਦਾ ਥੋੜਾ ਹੋਣਾ ਗੁਰੂ ਸਾਹਿਬ ਨੇ ਚਿੰਤਾ ਦਾ ਕਾਰਨ ਦਸਿਆ ਹੈ, ਤੇ ਬਹੁਤਾ ਹੋਣਾ ਭ੍ਰਮਣ ਦਾ। ਇਸ ਲਈ ਨਿਸ਼ਾਨਾ ਮਨੁੱਖ ਦਾ ਇਹ ਹੋਣਾ ਲੋੜੀਏ ਕਿ ਉਸ ਪਾਸ ਨਾ ਬਹੁਤਾ ਹੋਵੇ, ਨਾ ਥੋੜਾ :—

'ਜਿਸੁ ਗ੍ਰਿਹ ਬਹੁਤੁ, ਤਿਸੈ ਗ੍ਰਿਹ ਚਿੰਤਾ।
ਜਿਸ ਗ੍ਰਿਹਿ ਥੋਰੀ, ਸੋ ਫਿਰੈ ਭ੍ਰਮੰਤਾ।
ਦੁਹੂ ਬਿਵਸਥਾ ਤੇ ਜੋ ਮੁਕਤਾ, ਸੋਈ ਸੁਹੇਲਾ ਭਾਲੀਐ।'

ਗੁਰੂ ਸਾਹਿਬ ਦਾ ਖ਼ਿਆਲ ਹੈ, ਕਿ ਪਹਿਲਾ ਰੱਬ ਨੇ ਰੋਟੀ ਪੈਦਾ ਕੀਤੀ, ਪਿਛੋਂ ਮਨੁੱਖ :—

'ਪਹਿਲਾਂ ਦੇ ਤੈਂ ਰਿਜਕ ਸਮਾਹਾ।
ਪਿਛੈਂ ਦੇ ਤੈਂ ਜੰਤ ਉਪਾਹਾ।'

ਇਸ ਲਈ ਜਦ ਫ਼ਰੀਦ ਰੱਬ ਨੂੰ 'ਖਜੂਰੀ ਪੱਕੀਆਂ' ਆਖਦਾ ਹੈ ਤਾਂ ਉਹ ਕੋਈ ਨਿਪਟ ਕਾਵਿਕ ਚਿੰਨ੍ਹ ਨਹੀਂ ਵਰਤ ਰਿਹਾ। ਰੱਬ ਦੀ ਮਿਠਾਸੀ ਲੋੜ ਤੇ ਰੱਜ ਨੂੰ ਉਹ ਖਜੂਰਾ ਤੋਂ ਚੰਗੀ ਉਪਮਾ ਨਾਲ ਨਹੀਂ ਸੀ ਤੁੱਲਣਾ ਦੇ ਸਕਦਾ ਤੇ ਗੁਰੂ ਨਾਨਕ ਜਦੋਂ ਅਨੂਪਮ ਖੁਸੀ ਦਾ ਸਭ ਤੋਂ ਵਧੀਆ ਸਰੀਰਕ ਚਿਤ੍ਰ ਖਿਚਦੇ ਹਨ, ਤਾਂ ਉਹ ਵੀ ਚਸਮਿਆਂ ਵਿਚੋਂ ਦੁਧ ਫੁਟਦਾ, ਤੇ ਸਾਰੀ ਧਰਤੀ ਨੂੰ ਸ਼ਕਰ ਨਾਲ ਭਰਿਆ ਵੇਖਦੇ ਹਨ :—

'ਨਦੀਆ ਹੋਵਹਿ ਧੇਣਵਾ, ਸੁੰਮ ਹੋਵਹਿ ਦੁਧ ਘੀਉ।
ਸਗਲੀ ਧਰਤੀ ਸਕਰ ਹੋਵੈ, ਖੁਸ਼ੀ ਕਰਹਿ ਨਿਤਿ ਜੀਉ।'

ਪਰ ਉਹ ਵੇਖਦੇ ਸਨ, ਆਪਣੇ ਸਾਹਮਣੇ, ਮਨੁੱਖ ਨੂੰ ਉਹ ਕੁਝ ਤੇ ਉਨ੍ਹਾ ਕੁਝ ਖਾਣ ਨੂੰ ਨਹੀਂ ਸੀ ਮਿਲਦਾ, ਜਿੰਨੇ ਦਾ ਉਹ ਹੱਕਦਾਰ ਤੇ

ਆਸਵੰਦ ਸੀ, ਕਿਉਂ ਜੁ ਕੁਝ ਕੁ ਲੋਟੂਆਂ ਨੇ ਆਮ ਲੋਕਾਈ ਦੇ ਧਨ ਉਤੇ ਧਾੜਾ ਮਾਰ ਕੇ ਆਪਣਾ ਅੰਦਰ ਭਰ ਲਿਆ ਸੀ ਤੇ ਲੋਕ ਸਖਣੇ ਢੋਲ ਵਜਾਂਦੇ ਫਿਰਦੇ ਸਨ। ਇਸੇ ਲਈ ਆਦਿ ਗ੍ਰੰਥ ਦੀ ਬਾਣੀ ਵਿਚ ਹਰ ਤਰ੍ਹਾਂ ਦੀ ਲੁੱਟ ਖਸੁੱਟ—ਚਾਹੇ ਉਹ ਜ਼ਾਤ ਜਨਮ ਕਰ ਕੇ ਸੀ, ਚਾਹੇ ਪੇਸ਼ੇ ਕਰਕੇ, ਚਾਹੇ ਮੌਕਿਆਂ ਦੀ ਘਾਟ ਕਰ ਕੇ—ਦੇ ਵਿਰੁਧ ਬਗ਼ਾਵਤ ਦੀ ਭਾਹ ਮਾਰਦੀ ਕਵਿਤਾ ਸਾਨੂੰ ਮਿਲਦੀ ਹੈ। ਸਭ ਤੋਂ ਵਧੀਕ ਕਹਿਰ ਵੀ ਉਸੇ ਉਤੇ ਟੁੱਟਾ ਹੈ। ਜਾਗੀਰਦਾਰੀ ਦੇ ਯੁਗ ਵਿਚ ਰਾਜਾ ਇਸ ਬੇ-ਪਨਾਹ ਲੁੱਟ ਦਾ ਵਡਾ ਚਿੰਨ੍ਹ ਸੀ :—

'ਰਾਜੇ ਸੀਹ, ਮੁਕੱਦਮ ਕੁੱਤੇ।
ਜਾਇ ਜਗਾਇਨ ਬੈਠੇ ਸੁੱਤੇ।
ਚਾਕਰ ਨਹਦਾ ਪਾਇਨ ਘਾਉ।
ਰਤੁ ਪਿਤੁ ਕੁਤਿਹੋ ਚਟਿ ਜਾਹੁ।

ਇਹਨਾਂ ਦੇ ਇਨਸਾਫ਼ ਕਰਨ ਵਾਲੇ ਚੌਧਰੀ ਵੀ ਇਨ੍ਹਾਂ ਵਰਗੇ ਹੀ ਹਨ :—

'ਕਾਜੀ ਹੋਇ ਕੈ ਬਹੈ ਨਿਆਇ।
ਫੇਰੇ ਤਸਬੀ, ਕਰੇ ਖ਼ੁਦਾਇ।
ਵੱਢੀ ਲੈ ਕੇ ਹੱਕ ਗਵਾਇ।
ਜੈ ਕੋ ਪੁਛੈ ਤਾ ਪੜ ਸੁਣਾਇ।'

ਪੜ੍ਹ ਸੁਣਾਏ ਬਾਦਸਾਹ ਦਾ ਹੁਕਨਾਮਾ ਜਾਂ ਆਪਣੇ ਧਰਮ-ਗ੍ਰੰਥ ਦਾ ਕੋਈ ਆਪਣੇ ਮਤਲਬ ਦਾ ਪਤਰਾ। ਰਾਜੇ ਮਾਇਆ ਸੰਚ ਸੰਚ ਅਹੰਕਾਰੀ ਹੋ ਗਏ ਹਨ, ਉਨ੍ਹਾਂ ਦੀ ਸੁਰਤ ਗੁੰਮ ਗਈ ਹੈ, ਉਹ ਰੰਗ ਤਮਾਸ਼ਿਆਂ ਵਿਚ ਰਚ ਮਿਚ ਗਏ ਹਨ, ਇਲਤਿ ਦਾ ਨਾਉਂ ਚਉਧਰੀ ਪੈ ਗਿਆ ਹੈ :—

'ਲਬੁ ਪਾਪੁ ਦੋਇ ਰਾਜਾ ਮਹਿਤਾ,
ਕੂੜਿ ਹੋਆ ਸਿਕਦਾਰ ।
ਕਾਮੁ ਨੇਬੁ ਸਦਿ ਪੁਛੀਐ,
ਬਹਿ ਬਹਿ ਕਰੇ ਵੀਚਾਰ ।'

ਨਹੀਂ ਨਹੀਂ, ਰਾਜੇ ਕਸਾਈ ਹੋ ਗਏ ਹਨ, ਛੁਰੀ ਲੈ ਕੇ ਹਰ ਇਕ ਦਾ ਗਲਾ ਵਢ ਰਹੇ ਹਨ, ਧਰਮ ਖੰਭ ਲਾ ਕੇ ਉਡ ਗਿਆ ਹੈ, ਕੁੱਤਿਆ ਦੀ ਤਰ੍ਹਾਂ ਹਿੰਦ ਦੇ ਰਤਨ ਨੂੰ ਇਹ ਰਤ ਪੀਣੇ ਰਾਜੇ ਮਿਟੀ ਵਿਚ ਰੁਲਾ ਰਹੇ ਹਨ, ਜਿਹੜੀ ਰੱਤ ਕਪੜੇ ਨਾਲ ਲਗੇ ਤਾਂ ਜਾਮਾ ਪਲੀਤ ਹੋ ਜਾਦਾ ਹੈ, ਉਹ ਸੂਹੀ ਰੱਤ ਲੋਕਾਂ ਦੇ ਲੋਟੂ ਗਟਾ ਗਟ ਕਰ ਕੇ ਪੀ ਰਹੇ ਹਨ, ਅਨਰਥ ਕਰ ਕਰ ਕੇ ਮਾਇਆ ਵਿਹਾਜਦੇ ਹਨ ਤੇ ਰਹਿੰਦੇ ਕਿਵੇਂ ਹਨ ?

'ਪਾਵਤ ਰਲੀਆ, ਜੋਬਨ ਬਲੀਆ ।
ਕਾਨ ਕੁੰਡਲੀਆ, ਬਸਤ੍ਰ ਓਢਲੀਆ ।
ਸੇਜ ਸੁਖਲੀਆ, ਮਨ ਗਰਬਲੀਆ ।
ਤਲੈ ਕੁੰਚਰੀਆ, ਸਿਰਿ ਕਨਿਕ ਛਤਰੀਆ ।
ਰੂਪ ਸੁੰਦਰੀਆ, ਅਨਿਕ ਇਸਤ੍ਰੀਆ ।'

ਇਹੋ ਜਿਹੇ ਰਾਜ ਵਿਚ ਤਾ ਨਿਕੇ ਮੋਟੇ ਹਾਕਮ ਵੀ ਲੋਕਾ ਦਾ ਸਾਹ ਸੁਕਾਈ ਰਖਦੇ ਹਨ, ਜਿਵੇਂ ਕਬੀਰ ਦਾ ਗਿਲਾ ਹੈ :—

'ਹਰਿ ਕੇ ਲੋਗਾ, ਮੋ ਕਉ ਨੀਤਿ ਡਸੈ ਪਟਵਾਰੀ ।'

ਅਗਰਕ (ਮੁਸਾਹਿਬ) ਰਾਜਿਆਂ ਦੇ ਅਜੇਹੇ ਠੱਗਾਊ ਹਨ, ਜਿਹੜੇ ਆਪਣੇ ਪੇਟ ਲਈ ਆਪਣੇ ਮਾਂ-ਪਿਓ ਨੂੰ ਵੀ ਬੰਨ੍ਹ ਕੇ ਬੰਦੀ ਖ਼ਾਨੇ ਪੁਆ ਦੇਂਦੇ ਹਨ :

ਅਗਰਕ ਉਨ ਕੇ ਵਡੇ ਠਗਾਊ ।
ਛੋਡਹਿ ਨਾਹੀ ਬਾਪ ਨ ਮਾਊ ।
ਮੇਲੀ ਆਪ ਨੇ ਉਨਿ ਲੇ ਬਾਧੇ ।

ਤੇ ਜਿਹੜਾ ਕੋਈ ਪਿੰਡ ਦਾ ਮਾਹਰ (ਚੋਧਰੀ) ਬਣਦਾ ਹੈ, ਉਸ 'ਬੰਨ੍ਹ ਆਂਦੇ ਪੰਜੇ ਸਰੀਕ੍ਹੇਜੀਉ' ਆਪਣੇ ਹੀ ਕੌੜਮੇ ਨੂੰ ਗਾਲਦਾ ਹੈ। ਹਿਰਣਾ ਬਾਜਾਂ ਤੇ ਸਿਕਦਾਰਾਂ ਤਿੰਨਾ ਨੂੰ ਗੁਰੂ ਨਾਨਕ ਨੇ ਇਕੋ ਸ੍ਰੇਣੀ ਦਾ ਦਰਸਾਇਆ ਹੈ, ਜੋ ਹਮੇਸ਼ 'ਫਾਂਧੀ ਲਾਗੀ ਜਾਤਿ ਫਹਾਇਨ', ਅਰਥਾਤ ਆਪਣੀ ਜਾਤ ਨੂੰ ਹੀ ਕੜੁੱਕੀ ਵਿਚ ਫਸਾਂਦੇ ਹਨ। ਤੇ ਲੋਕੀਂ 'ਸ਼ਹਿਰ ਬਿਗਾਨੇ ਵਸੀਏ ਤੇ ਹਾਂ ਜੀ, ਹਾਂ ਜੀ, ਕਰੀਏ।' ਦੀ ਨੀਤੀ ਨੂੰ ਵਰਤਦੇ ਹੋਇ ਪਤਾਲ ਵਿਚ ਨਿਘਰ ਗਏ ਹਨ। ਉਨ੍ਹਾਂ ਦਾ ਸ੍ਵੈਮਾਨ ਕੋਈ ਰਿਹਾ ਨਹੀਂ :–

'ਅੰਧੀ ਰਯਤ, ਗਿਆਨ ਵਿਹੂਣੀ, ਭਾਹਿ' ਭਰੇ ਮੁਰਦਾਰ।
ਗਿਆਨੀ ਨਚਹਿ, ਵਾਜੇ ਵਾਵਹਿ, ਰੂਪ ਕਰਹਿ ਸੀਗਾਰੁ।

ਲੋਕਾਂ ਨੇ ਹਾਕਮਾਂ ਦੀ ਨਕਲ ਉਤੇ ਆਪਣੀ ਬੋਲੀ ਵੀ ਬਦਲ ਲਈ ਹੈ:–

'ਘਰਿ ਘਰਿ ਮੀਆਂ ਸਭਨਾਂ ਜੀਆਂ,
ਬੋਲੀ ਅਵਰ ਤੁਮਾਰੀ।'

ਦੇਵਲ ਦੇਵਤਿਆਂ ਉਤੇ ਕਰ ਲਾ ਦਿੱਤਾ ਗਿਆ ਹੈ ਤੇ ਰਬ ਵੀ 'ਨੀਲ ਰੂਪ ਬਨਵਾਰੀ' ਦੀ ਸ਼ਕਲ ਧਾਰਨ ਕਰੀ ਬੈਠਾ ਹੈ, ਕਿਉਂਕਿ ਨੀਲ ਬਸਤ੍ਰ ਪਹਿਰਣ ਨਾਲ ਹੀ ਮਨੁੱਖ ਮੁਸਲਮਾਨੀ ਸਮਾਜ ਵਿਚ ਪ੍ਰਵਾਨ ਪੈਂਦਾ ਹੈ। ਖਤ੍ਰੀਆਂ ਨੇ ਆਪਣਾ ਧਰਮ ਛਡ ਦਿਤਾ ਹੈ ਤੇ ਮਲੇਛ-ਭਾਖਿਆ (ਪ੍ਰਦੇਸੀ ਬੋਲੀ) ਬੋਲਣ ਵਿਚ ਫਖ਼ਰ ਸਮਝਦੇ ਹਨ। ਰਸੋਈ ਤੇ ਖਾਨ-ਪਾਨ ਉਤੇ ਵੀ ਪ੍ਰਦੇਸੀ ਹਾਕਮਾਂ ਦਾ ਦਾਬਾ ਹੈ। 'ਅਭਾਖਿਆ ਕਾ ਕੁੱਠਾ ਬਕਰਾ ਖਾਧਾ ਜਾਂਦਾ ਹੈ। ਅਜੇਹੇ ਅਣਖ-ਹੀਣ ਲੋਕਾਂ ਉਤੇ ਧੱਕਾ ਤਾਂ ਹੋਣਾ ਹੋਇਆ। ਇਨ੍ਹਾਂ ਲਈ:–

'ਲਬ ਅੰਧੇਰਾ ਬੰਦੀਖ਼ਾਨਾ, ਅਉਗਣੁ ਪੈਰ ਲੁਹਾਰੀ।
ਪੂੰਜੀ ਮਾਰ ਪਵੈ ਨਿਤ ਮੁਦਗਰ, ਪਾਪੁ ਕਰੇ ਕੋਟਵਾਰੀ।'

ਕੋਤਵਾਲ ਨੇ ਲੋਕਾ ਲਈ ਮਾਨੋਂ 'ਕਾਲੁ' ਦਾ ਰੂਪ ਧਾਰ ਲਿਅ
ਹੈ। ਗ਼ੁਲਾਮੀ ਦਾ ਰਿਵਾਜ ਵੀ ਆਪਣੇ ਜੋਬਨ ਉਤੇ ਹੈ। ਗੁ
ਨਾਨਕ ਨੇ :

'ਮੁੱਲ ਖਰੀਦੀ ਲਾਲਾ ਗੋਲਾ, ਮੇਰਾ ਨਾਉ ਸੁਭਾਗਾ।'
ਗੁਰ ਕੀ ਬਚਨੀ ਹਾਟ ਬਿਕਾਨਾ, ਜਿਤ ਲਾਇਆ ਤਿਤ ਲਾਗਾ।
ਜਾ, 'ਮਾ ਲਾਲੀ, ਪਿਉ ਲਾਲਾ ਮੇਰਾ, ਹਉ ਲਾਲੇ ਕਾ ਜਾਇਆ।
ਲਾਲੀ ਨਾਚੈ, ਲਾਲਾ ਗਾਵੈ, ਭਗਤਿ ਕਰਉ ਹਰਿ ਰਾਇਆ।'
ਜਾ, 'ਰਾਮ ਹਮ ਸਤਿਗੁਰ ਲਾਲੇ ਕਾਢੇ।
ਹਮਰੈ ਮਸਤਕ ਦਾਗ ਦਗਾਨਾ, ਹਮ ਕਰਜ ਗੁਰੂ ਬਹੁ ਸਾਢੇ'

ਆਦਿਕ ਪ੍ਰਮਾਰਥਕ ਇਸਾਰਿਆਂ ਵਿਚ ਗੁਲਾਮੀ ਦੇ ਰਿਵਾ
ਵਲ ਹੀ ਤਾ ਇਸਾਰਾ ਕੀਤਾ ਹੈ, ਜਿਸ ਵਿਚ ਗੁਲਾਮ ਦੇ ਮੱਥੇ ਉਤੇ ਦਾਗ਼
ਚਿਤਰ ਦਿਤਾ ਜਾਦਾ ਸੀ, ਉਹ ਨਚਦਾ, ਪਾਇਲਾ ਪਾਦਾ ਸੀ ਆਪਣ
ਸੁਆਮੀ ਦੀ ਖੁਸੀ ਲਈ, ਤੇ ਜਿਤਨਾ ਉਹ ਮਾਲਕ ਦੀ ਆਗਿਆ ਵਿ
ਚਲਦਾ ਸੀ, ਉਤਨਾ ਹੀ ਉਸ ਨੂੰ 'ਵਜੂਹੁ' (ਤਨਖਾਹ) ਚੋਖੀ ਮਿਲਦ
ਸੀ, ਨਹੀ ਤਾ 'ਪਾਣਾ ਲਏ ਸਜਾਇ।'

ਅਜੇਹੇ ਸਮਾਜ ਵਿਚ ਨਿਰਧਨ ਦੀ ਕੀ ਪੁਛ ਹੋਣੀ ਹੋਈ :-
'ਨਿਰਧਨ ਆਦਰੁ ਕੋਈ ਨਾ ਦੇਇ।
ਲਾਖ ਜਤਨ ਕਰੈ, ਓਹੁ ਚਿਤਿ ਨਾ ਧਰੇਇ।
ਜਉ ਨਿਰਧਨ ਸਰਧਨ ਕੈ ਜਾਇ।
ਆਗੇ ਬੈਠਾ ਪੀਠਿ ਫਿਰਾਇ।'

ਸਾਵਣ ਦਾ ਚਿਰੀ-ਵਿਛੁੰਨਾ ਮੀਂਹ ਵਸਦਾ ਹੈ, ਤਾ ਜਿਥੇ ਰਸੀ
ਘਰਾ ਦੀ ਨਿਘ ਮਾਣਦੇ ਹਨ, ਉਥੇ 'ਗਾਈ ਪੁਤਾਂ, ਨਿਰਧਨਾ, ਪੰਥੀ
ਤੇ ਚਾਕਰ' ਨੂੰ ਵਿਛੋੜਾ ਮਿਲਦਾ ਹੈ। ਗਏ ਹੋਣਗੇ ਬਾਹਰ ਕਿਤੇ ਕੰ

ਧੰਧੇ ਦੀ ਤਲਾਸ਼ ਵਿਚ ਜੋ ਨਹੀਂ ਮਿਲਦਾ ਹੋਣਾ। ਪਰ ਜਿਸਦੇ ਪਲੇ ਧਨ ਹੈ, ਲੋਕਾਂ ਤੋਂ ਖੋਹਿਆ ਹੋਇਆ, ਜਾਂ ਜਿਨ੍ਹਾਂ ਨੇ ਇਸ ਲੁਟ ਖਸੁਟ ਨਾਲ ਸਮਝੌਤਾ ਕਰ ਕੇ 'ਮਹਿਦੂਦ' (ਪਟਾ) ਲਿਖਾ ਲਿਆ ਹੈ,ਉਹ ਟੇਢੀ ਚਾਲ ਤੁਰਦੇ ਹਨ :-

'ਮਨ ਦਸ ਨਾਜ ਟਕਾ ਚਾਰ ਗਾਂਠੀ, ਐਡੋ ਟੇਢੋ ਜਾਤ ।
ਬਹੁਤੁ ਪ੍ਰਤਾਪੁ ਗਾਉਂ ਸਉ ਪਾਏ, ਦੁਇ ਲਖ ਟਕਾ ਬਰਾਤ ।'

ਬਰਾਤ ਤੋਂ ਭਾਵ ਜਾਗੀਰ ਦਾ ਹੈ । ਜਾਗੀਰਦਾਰੀ ਦੇ ਯੁਗ ਵਿਚ ਇਹੀ ਹਾਲਤ ਹੋਣੀ ਸੀ । ਇਸੇ ਲਈ ਗੁਰੂ ਨਾਨਕ ਨੇ 'ਮਾਇਆਧਾਰੀ' ਨੂੰ 'ਅਤਿ ਅੰਨ੍ਹਾ ਬੋਲਾ' ਆਖਿਆ ਹੈ । ਉਤੋਂ ਬਾਣੀਆਂ, ਜੋ ਉਧਾਰ ਦੇ ਕੇ ਜ਼ਮੀਨ ਗਹਿਣੇ ਰਖ ਲੈਂਦਾ ਹੈ, 'ਬੈਠਾ ਕਢ ਵਹੀ' ਹੈ। ਲੇਖਾ ਮੰਗਣ ਆਉਂਦਾ ਹੈ, ਤਾਂ ਯਮ ਦਾ ਰੂਪ ਧਾਰ ਕੇ । ਲੇਖਾ ਮੰਗਣਾ ਬਾਣੀਏ ਦਾ ਇਵੇਂ ਹੈ ਜਿਵੇਂ ਨਰਕ ਵਿਚ ਪਾਪੀ ਦਾ ਤੱਤੇ ਤੇਲ ਵਿਚ ਸਾੜਿਆ ਜਾਣਾ ਜਾਂ 'ਤਿਲ ਪੀੜੇ ਜਿਉਂ ਘਾਣੀਆ' ਇਸੇ ਲਈ'ਨਾਲਿ ਕਿਰਾੜਾ ਦੋਸਤੀ' ਨੂੰ ਗੁਰੂ ਨਾਨਕ ਜੀ ਨੇ'ਕੂੜੈ ਕੂੜੀ ਪਾਇ' ਆਖਿਆ ਹੈ। ਜਦ ਮਨੁਖੀ ਰਿਸ਼ਤੇ ਨਿਰੇ ਸਰਮਾਏ ਦੇ ਹੋਣ ਤਾ ਉਸ ਵਿਚ ਦੋਸਤੀ ਕਹੀ ? 'ਮਨਮੁਖ ਕਰਜ਼ ਚੜ੍ਹਿਆ ਬਿਖੁ ਭਾਰੀ ।' ਅਜੇਹੀ ਲੈਣ ਦੇਣ ਹੁੰਦੀ ਹੈ, 'ਜਿਹ ਘਟੈ ਮੂਲੁ, ਨਿਤੁ ਬਢੈ ਬਿਆਜ ।' ਇਨ੍ਹਾਂ ਮਨਮੁਖਾਂ ਦਾ ਆਪੋ ਵਿਚ ਨਿਰੋਲ 'ਮਾਇਆ ਦਾ ਸੰਬੰਧੁ ਹੈ ।' ਇਸ ਅਵਸਥਾ ਵਿਚ ਪਿੰਡ ਉਜੜ ਰਹੇ ਹਨ, ਕਿਰਸਾਨ ਭੁਖ ਦੇ ਦੁਖੋਂ ਖੇਤੀਆਂ ਅਣਵਾਹੀਆਂ ਛਡ ਕੇ ਨਠ ਰਹੇ ਹਨ ਜਿਵੇਂ ਕਬੀਰ ਜੀ ਨੇ ਇਸ ਉਪਮਾ ਰਾਹੀਂ ਗਵਾਹੀ ਦਿਤੀ ਹੈ :-

'ਬਾਬਾ ਅਬ ਨਾ ਬਸਉ ਇਹ ਥਾਉਂ ।

ਘਰੀ ਘਰੀ ਕਾ ਲੇਖਾ ਮਾਗੈ, ਕਾਇਥ ਚੇਤੂ ਨਾਉ।

.. .

ਬਾਕੀ ਨਿਕਸੀ ਭਾਰੀ,

ਪੰਚ ਕ੍ਰਿਸਾਨਵਾ ਭਾਗਿ ਗਏ, ਲੈ ਬਾਧਿਓ ਜੀਉ ਦਰਬਾਰੀ!'

ਆਰਥਕ ਅਵਸਥਾ ਲੁਟ-ਖਸੁਟ ਦੀ ਹੋਵੇ, ਤਾ ਸਮਾਜੀ, ਧਾਰਮਕ ਤੇ ਘਰੋਗੀ ਅਵਸਥਾ ਵੀ ਉਸੇ ਵਰਗੀ ਹੋ ਜਾਦੀ ਹੈ। ਇਹ ਤਾ ਕੁਦਰਤ ਦਾ ਅਟੱਲ ਨਿਯਮ ਹੈ ਕਿ ਆਰਥਕ ਅਵਸਥਾ ਹੀ ਬਹੁਤ ਕਰ ਕੇ ਕਿਸੇ ਸਮੇ ਦੇ ਹੋਰ ਸਮਾਜੀ ਰਿਸਤਿਆ ਦੀਆ ਕੀਮਤਾ ਘੜਦੀ ਹੈ। ਜਾਤ ਪਾਤ ਜੋਰਾ ਉਤੇ ਹੈ, ਹਿੰਦੀ ਸਮਾਜ ਬ੍ਰਾਹਮਣ, ਖਤਰੀ, ਵੈਸ਼ ਤੇ ਸ਼ੂਦਰ ਵਿਚ ਵੰਡਿਆ ਹੋਇਆ ਹੈ। ਬ੍ਰਾਹਮਣ ਦਾ ਧਾਰਮਕ ਜਬਰ ਸਭ ਉਤੇ ਹੈ, ਪਰ ਸ਼ੂਦਰ ਤਾ 'ਮੁਲ ਖਰੀਦੀ ਲਾਲੇ ਗੋਲੇ' ਤੋ ਵੀ ਬਹੁਤੀ ਘਟੀਆ ਬਿਵਸਥਾ ਵਿਚ ਵਿਚਰਦਾ ਹੈ। 'ਬ੍ਰਾਹ-ਮਣ ਕੇ ਘਰ ਰਾਡੀ ਗਾਵੈ' ਤਕ ਨੌਬਤ ਆ ਗਈ ਹੈ। ਉਹ 'ਲੈ ਭਾੜ ਕਰੈ ਵੀਆਹੁ। ਕਢ ਕਾਗਲ ਦਸੈ ਰਾਹੁ'। ਜਜਮਾਨਾ ਪਾਸੋ ਦਖਣਾ ਉਗਰਾਹਿਆ ਜਾਦਾ ਹੈ। ਸ਼ੂਦਰਾ ਲਈ ਵੇਦ-ਪਾਠ ਕਰਨਾ ਵੀ ਮਨ੍ਹਾ ਹੈ, ਨਾਲੇ ਸੰਸਕ੍ਰਿਤ ਪੜ੍ਹਨਾ ਵੀ—'ਸੂਦ੍ਰ ਸਬਦੰ ਪ੍ਰਾਕ੍ਰਿਤਹ' ਸ਼ੂਦਰ ਪ੍ਰਾਕ੍ਰਿਤ (ਦੇਸ-ਬੋਲੀ) ਬੋਲਦੇ ਹਨ, ਬ੍ਰਾਹਮਣ ਵੇਦ-ਬੋਲੀ (ਸੰਸਕ੍ਰਿਤ), ਭਾਵੇ ਬਾਹਰ ਉਨ੍ਹਾ ਵੀ ਪ੍ਰਦੇਸੀ ਹਾਕਮਾ ਨੂੰ ਖੁਸ ਕਰਨ ਲਈ 'ਸੰਜਮ ਤੁਰਕਾ ਭਾਈ' ਰਖਿਆ ਹੋਇਆ ਹੈ। ਧੋਤੀ ਤ੍ਰੇਹਰੀ ਕਖਾਈ ਬਧੀ ਹੈ, ਪਰ ਹੱਥ ਵਿਚ ਛੁਰੀ ਪਕੜ ਕਸਾਈ ਬਣੇ ਖੜੋਤੇ ਹਨ:—

'ਸਾਢੇ ਤ੍ਰੈ ਗਜ਼ ਧੋਤੀਆਂ, ਤ੍ਰੇਹਰੇ ਪਾਇਨਿ ਤਗੁ।
ਓਇ ਹਰ ਕੇ ਸੰਤ ਨਾ ਆਖੀਅਨਿ, ਬਾਨਾਰਸ ਕੇ ਠਗ।'

ਸ਼ੂਦਰਾ ਨੂੰ ਧਰਮ-ਮੰਦਰਾ ਵਿਚੋ ਮਾਰ ਮਾਰ ਕੇ ਉਠਾ ਦਿਤਾ ਜਾਂਦਾ ਹੈ:—

'ਲੱਬ ਕੁੱਤਾ, ਕੂੜ ਚੂਹੜਾ,
ਠੱਗ ਖਾਧਾ ਮੁਰਦਾਰ ।'

ਪੁਨਾ

'ਕੁਬੁਧ ਡੂੰਮਣੀ, ਕੁਦਇਆ ਕਸਾਇਣ,
ਪਰ ਨਿੰਦਾ ਘਟ ਚੂਹੜੀ ।
ਮੁਠੀ ਮੈ ਕ੍ਰੋਧ ਚੰਡਾਲ ।
ਕਾਰੀ ਕਢੀ ਕਿਆ ਥੀਐ,
ਜਾ ਚਾਰੇ ਬੈਠੀਆ ਨਾਲ ।'

ਜ਼ਿੰਦਗੀ ਦੀ ਵਡੀ ਤੋਂ ਵਡੀ ਤਬਦੀਲੀ ਇਹੀ ਹੈ, ਜੁ

'ਅਧਮ ਚੰਡਾਲੀ ਭਈ ਬ੍ਰਾਹਮਣੀ,
ਸੂਦੀ ਤੇ ਸ੍ਰੇਸਟਾਰੀ ਰੇ ।'

ਇਸ ਜਾਤ ਤੇ ਜਨਮ-ਅਭਿਮਾਨ ਦੇ ਵਿਰੁਧ ਗੁਰੂ ਗ੍ਰੰਥ ਦੀ ਰਚਨਾ ਵਿਚ ਬਹੁਤ ਜੋਸ਼ ਤੇ ਗਰਮੀ ਨਾਲ ਲਿਖਿਆ ਮਿਲਦਾ ਹੈ । ਜਿਵੇਂ ਗੁਰੂ ਨਾਨਕ ਨੇ ਰਾਗ ਤਿਲੰਗ ਵਿਚ ਫੁਰਮਾਇਆ ਹੈ –

'ਕੇਸਰ, ਕੁਸਮ, ਮਿਰਗ ਮੈ ਹਰਣਾ, ਸਰਬ ਸਰੀਰੀ ਚੜ੍ਹਣਾ ।
ਚੰਦਨ ਭਗਤਾ ਜੋਤਿ ਇਨੇਹੀ, ਸਰਬੇ ਪਰਮਲ ਕਰਣਾ ।
ਘਿਅ ਪਟ ਭਾਡਾ ਕਹੈ ਨਾ ਕੋਇ। ਐਸਾ ਭਗਤ ਵਰਣ ਮਹਿ ਹੋਇ।'

ਕੇਸਰ, ਫੁਲ ਜਾ ਕਸਤੂਰੀ ਦੀ ਕੀ ਜਾਤ ਹੈ, ਜੋ ਸਾਰੇ ਉਨ੍ਹਾਂ ਨੂੰ ਵਰਤਦੇ ਹਨ ? ਕੀ ਜਾਤ ਹੈ ਰੇਸਮ ਦੀ ਜਾ ਘਿਓ ਦੀ ? ਚੰਦਨ ਨਾਲ ਜਿਹੜਾ ਲਗੇ ਉਹੀ ਚੰਦਨ ਹੋ ਜਾਦਾ ਹੈ ਬਿਨਾ ਵਰਣ, ਕੁਲ, ਜਾਤ ਤੇ ਵਿਤਕਰੇ ਦੇ। ਸਭਨਾ ਜੀਆ ਉਤੇ ਇਕ 'ਰਬ ਦੀ ਛਾਉ ਹੈ।' ਬਾਕੀ ਸਭ 'ਫਕੜ ਜਾਤੀ, ਫਕੜ ਨਾਉ' ਹੈ । ਜਿਵੇਂ ਚੂਨਾ ਤੇ ਹਲਦੀ ਮਿਲ ਕੇ ਦੋਵੇਂ ਆਪਣਾ ਰੰਗ ਗੁਆ ਕੇ ਇਕੋ ਸੂਹੇ ਰੰਗ ਵਿਚ ਰੰਗੇ

ਜਾਂਦੇ ਹਨ, ਇਵੇਂ ਹੀ ਰਬ ਦੇ ਰੰਗ ਵਿਚ ਰਤੇ, ਭਾਵੇਂ ਉਹ ਕਿਸੇ ਜਾਤ ਜਮਾਤ ਦੇ ਹੋਣ :–

'ਕਬੀਰ, ਹਰਦੀ ਪੀਅਰੀ, ਚੂਨਾ ਊਜਲ ਭਾਇ ।
ਰਾਮ ਸਨੇਹੀ ਤਉ ਮਿਲੈ, ਦੋਨਉ ਬਰਨ ਗਵਾਇ ।'

ਇਸ ਜਾਗੀਰਦਾਰੀ ਸਮਾਜ ਵਿਚ ਰਾਜਸੀ ਜਾਂ ਧਾਰਮਕ ਜਬਰ ਹੀ ਨਹੀਂ ਹੋ ਰਿਹਾ, ਇਹ ਜਬਰ ਘਰੋਗੀ ਜੀਵਨ ਨੂੰ ਵੀ ਆਪਣੀ ਲਪੇਟ ਵਿਚ ਲੈ ਚੁਕਾ ਹੈ :–

'ਰੰਨਾ ਹੋਈਆਂ ਬੋਧੀਆਂ,
ਪੁਰਖ ਹੋਏ ਸਈਆਦ ।'

ਇਸਤ੍ਰੀਆਂ ਮੂਰਖ ਰਖੀਆਂ ਜਾਂਦੀਆਂ ਹਨ ਤਾਂ ਜੁ ਪੁਰਸ਼ ਉਨ੍ਹਾਂ ਦਾ ਸਿਕਾਰ ਸਹਿਜੇ ਹੀ ਕਰ ਸਕਣ । ਇਸਤ੍ਰੀ ਬਿਗਾਨਿਆਂ ਦੇ ਸਾਹਮਣੇ ਆਪਣੇ ਪਤੀ ਦਾ ਮੂੰਹ ਵੀ ਨਹੀਂ ਵੇਖ ਸਕਦੀ, ਜਾਂ ਖ਼ਬਰੇ ਬਿਗਾਨਿਆਂ ਤੋਂ ਬਚਾਣ ਲਈ ਹੀ ਇਹ ਪਾਬੰਦੀ ਲਗੀ ਹੋਈ ਹੈ :–

'ਜਉ ਸੁਰਜਨ ਗ੍ਰਿਹਿ ਭੀਤਰਿ ਆਇਓ,
ਤਬ ਮੁਖ ਕਾਜਿ, ਲਜੋ ।'

ਕਬੀਰ ਨੇ ਇਸ ਦੇ ਵਿਰੁਧ ਵੀ ਬਲਵਾਨ ਆਵਾਜ਼ ਉਠਾਈ ਹੈ:

'ਰਹੁ ਰਹੁ ਰੀ ਬਹੁਰੀਆ, ਘੂੰਘਟ ਜਿਨ ਕਾਢੈ ।
ਅੰਤ ਕੀ ਬਾਰ ਲਹੈਗੀ ਨਾ ਆਢੈ ।'

ਇਸਤ੍ਰੀ ਨੂੰ ਆਪਣੇ ਮਰਦ ਦੀ ਮੌਤ ਉਤੇ ਚਾਹੇ ਅਣਚਾਹੇ ਉਸ ਦੇ ਨਾਲ ਹੀ ਸਤੀ ਹੋਣਾ ਪੈਂਦਾ ਹੈ। ਗੁਰੂ ਅਮਰਦਾਸ ਨੇ ਇਸ ਦੀ ਅਤਿਅੰਤ ਨਖੇਧੀ ਕੀਤੀ ਹੈ। ਉਹ ਸਤੀ ਕੇਹੀ, ਜਿਹੜੀ ਮੜ੍ਹੀ ਉਤੇ ਜਬਰ ਨਾਲ ਸੜ ਕੇ ਮਰੇ,ਸਤੀ ਤਾਂ ਉਹ ਹੈ,ਜੋ ਬਿਰਹਾ ਦੀ ਚੋਟ ਨਾਲ– ਜੇ ਉਸਦਾ ਇਸ਼ਕ ਆਪਣੇ ਪਤੀ ਲਈ ਸੱਚਾ ਹੈ–ਪ੍ਰਿਅ ਦੀ ਮੌਤ ਦਾ

ਸੁਣ ਕੇ ਹੀ ਪ੍ਰਾਣ ਤਿਆਗ ਦੇਵੇ । ਦੂਜੇ ਪਾਸੇ, ਗੁਰੂ ਗ੍ਰੰਥ ਵਿਚ 'ਪਰਵੇਲਿ' (ਪਰਾਈ ਇਸਤ੍ਰੀ) ਨੂੰ ਨਾ ਛੋੜਨ ਵਾਲਾ ਹੀ ਕੰਤ ਪ੍ਰਵਾਨ ਹੈ, ਭਾਵੇਂ ਸਾਰੇ ਸੰਸਾਰ ਦੀ ਫੁਲਵਾੜੀ ਵਿਚ ਵੀ ਉਸ ਨੂੰ ਬਿਠਾ ਦਿਓ। ਪਰ ਜਿਥੇ ਅਮੀਰੀ ਹੈ, ਉਥੇ 'ਅਨਿਕ ਇਸਤ੍ਰੀਆ' ਆ ਬੈਠੀਆ ਹਨ। 'ਸਉਕਨਿ ਘਰ ਹੀ ਕੰਤ ਤਿਆਗੀ', ਦਾ ਰੂਪਕ ਵੀ ਇਸ ਇਕ ਤੋਂ ਵਧੀਕ ਇਸਤ੍ਰੀਆਂ ਵਲ ਹੀ ਇਸ਼ਾਰਾ ਕਰਦਾ ਹੈ ਤੇ 'ਬਾਪ ਸਾਬਕਾ (ਸਕੋਆ) ਕਰੇ ਲੜਾਈ।' ਇਸਤ੍ਰੀ ਦੇ ਦੂਜਾ ਪਤੀ ਵਿਆਹੁਣ ਦਾ ਹੀ ਤਾ ਚਿੰਨ੍ਹ ਹੈ। ਇਕ ਇਸਤ੍ਰੀ ਮਰਨ ਤੋਂ ਪਿਛੋਂ ਤਾ ਦੂਜੇ ਵਿਆਹ ਦਾ ਰਿਵਾਜ ਆਮ ਹੈ—'ਭੇਡ ਮੁਆ, ਭੰਡ ਭਾਲੀਐ', ਪਰ ਵਿਧਵਾ-ਵਿਆਹ ਦੀ ਕਰੜੀ ਮਨਾਹੀ ਹੈ ਜਿਸ ਦੇ ਕਾਰਨ 'ਵਿਧਵਾ ਆਪਣਾ ਤਨ ਪਰ ਕੋ ਦੇਈ' ਉਤੇ ਮਜਬੂਰ ਹੋ ਕੇ ਵੇਸਵਾ ਦਾ ਰੂਪ ਧਾਰਨ ਕਰ ਬੈਠੀ ਹੈ। ਕੰਤ ਤੋਂ ਵਿਛੜੀ ਹੋਈ ਜਾਂ ਛਡੀ ਹੋਈ 'ਦੁਹਾਗਣ' ਦਾ ਜੀਵਨ ਵੀ ਬੜਾ ਹੀ ਨਰਕੀਲਾ ਹੈ, 'ਮੈਲੇ ਵੇਸ ਤਿਨਾ ਕਾਮਣੀ, ਦੁਖੀ ਰੈਣਿ ਵਿਹਾਇ ਜੀਉ !' ਉਹ ਕੁਚਲ, ਕੁਰੂਪ, ਕੁਨਾਰ, ਕੁਲੱਖਣੀ ਹੈ, ਜਿਸ ਨੇ ਪਿਰ ਦਾ ਸਹਿਜ ਨਹੀਂ ਮਾਣਿਆ, ਜਿਵੇਂ ਸੁਹਾਗਣ ਦਾ ਖੁਸ਼ਬੂਆਂ ਵੇੜ੍ਹਿਆ, ਜ਼ੇਵਰਾਂ-ਲੱਦਿਆ, ਸਰਬ-ਸ਼ਿੰਗਾਰਿਆ, ਨਿਸਲ ਸੇਜ-ਸੁਤਾ ਹੈ, ਪਰ ਸੁਹਾਗਣ ਕੌਣ ਹੈ ? ਜੋ ਮਿਠਾ ਬੋਲਹਿ, ਨਿਵ ਚਲਹਿ' 'ਖਸਮ ਪਛਾਣਹਿ ਆਪਣਾ, ਤਨ ਮਨ ਆਗੇ ਦੇਇ।' ਪੁਤ੍ਰਵੰਤੀ ਹੋਵੇ, ਸੀਲਵੰਤ, ਰੂਪਵੰਤ, ਹਿਰਣਾਖੀ, ਨੈਨ-ਸਲੋਨੀ, ਸੁਘੜ,ਆਚਾਰਵੰਤਿ, ਬੜੀ ਸੁਲੱਖਣੀ ਵਡੀ ਕੁਲ ਵਾਲੀ, ਆਗਿਆਕਾਰੀ, ਸੰਤੋਖੀ, ਸਾਂਝੇ ਪ੍ਰਵਾਰ ਨਾਲ ਮਿਲ ਕੇ ਤੁਰਨ ਵਾਲੀ, ਕਸੀਦਾ ਕੱਢ ਕੇ ਚੋਲੀ ਪਹਿਨਣ ਵਾਲੀ, ਘਰ ਨੂੰ ਸੰਭਾਲ ਕੇ ਰਖਣ ਵਾਲੀ, 'ਬਹੁ ਰਸ ਸਾਲਣੇ ਸਵਾਰਣ' ਵਾਲੀ, ਭਾਵੇਂ 'ਰੂਖੋ ਭੋਜਨ, ਭੂਮਿ ਸੈਨ' ਵੀ ਮਿਲੇ। ਕੰਵਾਰੀ ਕੰਨਿਆਂ ਲਈ ਜਾ ਉਸ ਲਈ ਜਿਸ ਦਾ ਪਿਰ ਪਰਦੇਸ ਹੋਵੇ, ਸ਼ਿੰਗਾਰ ਕਰਨਾ ਪਾਪ

ਗਿਣਿਆ ਜਾਂਦਾ ਸੀ। ਮਰਦ ਵੀ ਜਿਹੜਾ ਘਰ ਦੀ ਨਾਰ ਤਿਆਗ ਕੇ ਪਰ ਨਾਰੀ ਨਾਲ ਧੰਦਾ ਘਾਲਦਾ ਹੈ ਉਹ ਇਵੇਂ ਹੈ, ਜਿਵੇਂ ਸਿੰਬਲ ਦੇ ਰੁਖ ਉਤੇ ਕੂੜੀ ਆਸ ਧਾਰ ਕੇ ਆਣ ਬੈਠਾ ਤੋਤਾ, ਪਰ ਥਾਉਂ ਥਾਈਂ ਜੜ੍ਹੇ ਇਸ਼ਾਰਿਆਂ ਤੋਂ ਪਤਾ ਲਗਦਾ ਹੈ ਕਿ ਓਦੋਂ ਦੇ ਸਮਾਜ ਵਿਚ ਇਹ ਆਦਰਸ਼ ਉੱਕਾ ਹੀ ਭੁਲਾ ਦਿਤਾ ਗਿਆ ਸੀ। ਮਰਦ ਦੇ ਪਾਸ ਆਰਥਕ ਸਰਦਾਰੀ ਹੋਣ ਕਰ ਕੇ ਇਸਤ੍ਰੀ ਜਾਤੀ ਦੀ ਅਧੋ-ਗਤੀ ਹੁੰਦੀ ਸੀ, ਕੁੜੀਆ ਨੂੰ ਮਾਰ ਦਿਤਾ ਜਾਂਦਾ ਸੀ, ਵੇਚਿਆ ਜਾਂਦਾ ਸੀ, ਨਿੰਦਿਆ ਜਾਂਦਾ ਸੀ, ਇਸੇ ਲਈ ਗੁਰੂ ਨਾਨਕ ਨੂੰ ਕਹਿਰਵਾਨ ਹੋ ਕੇ ਆਖਣਾ ਪਿਆ :–

'ਸੋ ਕਿਉਂ ਮੰਦਾ ਆਖੀਐ, ਜਿਤ ਜੰਮੇ ਰਾਜਾਨ।'

ਇਸਤ੍ਰੀਆਂ ਦੀ ਇਸ ਅਧੋਗਤੀ ਦੀ ਹਾਲਤ ਵਿਚ ਸਾਂਝਾ ਘਰੋਗੀ ਜੀਵਨ ਕਿਵੇਂ ਤੁਰਦਾ? ਟੱਬਰ ਅਜੇ ਸਾਂਝੇ ਹਨ, ਦੇਵਰ, ਜੇਠ, ਸੱਸ, ਨਨਾਣ ਆਦਿਕ ਦੇ ਨਾਲ ਹੀ ਇੱਕੋ ਛੱਤ ਹੇਠ ਵਿਆਹੇ ਜੋੜੇ ਰਹਿੰਦੇ ਹਨ, (ਜਿਸ ਨੂੰ ਆਦਿ ਗ੍ਰੰਥ ਵਿਚ ਘਰੋਗੀ ਜੀਵਨ ਦਾ ਆਦਰਸ ਮੰਨਿਆਂ ਗਿਆ ਹੈ) ਪਰ ਜਦ ਬਾਹਰ ਦੇ ਸਾਰੇ ਰਿਸਤੇ ਖੋਹੀ ਮੋਹੀ, ਆਪਾ ਧਾਪੀ ਤੇ ਕਲਹ ਕਲੇਸ਼ ਨਾਲ ਤ੍ਰੇੜੋ ਤ੍ਰੇੜ ਹੋਇ ਪਏ ਹਨ ਤਾਂ ਘਰੋਗੀ ਜੀਵਨ ਕਿਵੇਂ ਸਲਾਮਤੀ ਵਿਚ ਬਚਿਆ ਰਹਿੰਦਾ? ਸਸਾਂ-ਨੂੰਹਾਂ ਦੀ ਨਹੀਂ ਬਣਦੀ, ਦੇਵਰ ਜੇਠ ਨਵੀਂ ਵਿਆਂਹਦੜ ਨੂੰ ਲੂੰਹਦੇ ਹਨ, ਸਹੁਰਾ ਵੀ ਝਗੜਾਲੂ ਹੈ :–

'ਸਸ ਵਿਰਾਇਣ ਨਾਨਕ ਜੀ, ਸਸੁਰਾ ਵਾਦੀ,
ਜੇਠ ਪਊ ਪਊ ਲੂਹੇ।'

ਸੱਸ ਤਾਂ ਖ਼ਾਸ ਕਰ ਕੇ ਮਾੜੀ ਹੈ :–

'ਸਾਸ ਬੁਰੀ, ਘਰਿ ਵਾਸੁ ਨਾ ਦੇਵੈ,
ਪਿਰ ਸਿਉ ਮਿਲਣ ਨਾ ਦੇਇ ਬੁਰੀ।'

ਅੰਤ ਟੱਬਰ ਦੀ ਸਾਝੀ ਘਰੋਗੀ ਜ਼ਿੰਦਗੀ ਟੁੱਟ ਕੇ ਹੀ ਰਹਿੰਦੀ ਹੈ:-

'ਸਸੂ ਤੇ ਪਿਰਿ ਕੀਨੀ ਵਾਖਿ ।
ਦੇਰ ਜਿਠਾਣੀ ਮੂਈ ਦੂਖ ਸੰਤਾਪ ।
ਘਰ ਕੇ ਜਿਠੇਰੇ ਕੀ ਚੂਕੀ ਕਾਣਿ ।'

ਇਵੇਂ ਹਰ ਥਾ, ਹਰ ਕੋਈ ਆਪਣੇ ਆਪ ਲਈ, ਤੇ ਰੱਬ ਸਾਡੇ ਸਾਰਿਆ ਲਈ, ਸਮਾਜੀ ਜੀਵਨ ਦਾ ਆਧਾਰ ਬਣ ਗਿਆ ਹੈ। ਅਜੇਹੇ ਸਮਾਜ ਵਿਚ ਕਲਾ-ਕੌਸਲ ਨੇ ਵੀ ਕੀ ਵਧਣਾ ਫੁਲਣਾ ਹੋਇਆ? ਹੁਨਰ ਉਸੇ ਹਦ ਤਕ ਤੇ ਉਹੋ ਜਿਹਾ ਹੀ ਉਪਜਦਾ ਹੈ, ਜਿਹੜਾ ਰੋਟੀ ਦੇਵੇ :-

'ਘੂੰਘਰ ਬਾਧਿ ਭਏ ਰਾਮਦਾਸਾ,
ਰੋਟੀਅਨ ਕੇ ਓਪਾਵਾ ।'

ਇਸੇ ਤਰ੍ਹਾ ਰਾਜੇ-ਰਾਣੀਆਂ ਦੇ ਸ੍ਵਾਂਗ ਭਰਨੇ, ਰਾਮ-ਸੀਤਾ, ਗੋਪੀ-ਕਾਨ੍ਹ ਦੀਆਂ ਝਾਕੀਆਂ ਕਢਣੀਆ, ਸਜ ਧਜ ਨਾਲ ਨੱਚਣਾ, ਗਾਉਣਾ, ਲੋਕਾ ਨੂੰ ਹਸਾਉਣ ਲਈ ਸਿਰ ਵਿਚ ਸੁਆਹ ਪਾਉਣੀ ਤੇ ਧਰਤੀ ਨਾਲ ਆਪਣੇ ਆਪ ਨੂੰ ਪਛਾੜਨਾ ਸਭ 'ਰੋਟੀਆ ਕਾਰਨ ਪੂਰੇ ਤਾਲ' ਬਣ ਗਿਆ ਹੈ । ਇਕ ਥਾ ਗੁਰੂ ਨਾਨਕ ਜੀ ਦੀ ਬਾਣੀ ਵਿਚ ਨਾਟਸ਼ਾਲਾ (ਥੀਏਟਰ-ਹਾਊਸ) ਦਾ ਵੀ ਵਰਨਣ ਆਇਆ ਹੈ,

'ਅੰਤਰਿ ਕ੍ਰੋਧੁ, ਪੜਹਿ ਨਾਟਸਾਲਾ ।'

[ਬਿਲਾਵਲ ਅਸ਼ਟਪਦੀਆ]

ਕਬੀਰ ਨੇ ਰੱਬ ਨੂੰ ਇਕ ਚਿਤ੍ਰਕਾਰ ਨਾਲ ਉਪਮਾ ਦਿਤੀ ਹੈ। ਇੱਕ ਥਾ ਚਿਤਰ-ਸ਼ਾਲਾ ਦਾ ਵੀ ਜ਼ਿਕਰ ਆਇਆ ਹੈ, ਪਰ ਚਿਤ੍ਰਕਾਰੀ ਦਾ ਉਸੇ ਤਰ੍ਹਾਂ ਲੋਕ ਜੀਵਨ ਦਾ ਭਾਗ ਹੋਣਾ, ਜਿਵੇਂ ਨੱਚਣਾ ਤੇ ਗਾਉਣਾ, ਕਿਸੇ ਵੀ ਆਦਿ ਗ੍ਰੰਥ ਦੇ ਕਵੀ ਨੇ ਨਹੀਂ ਦਰਸਾਇਆ,

ਸਿਵਾਏ ਕੰਧਾਂ ਦੀ ਨੱਕਾਸ਼ੀ ਦੇ, ਜਿਹੜੀ ਅਮੀਰਾਂ ਦੇ ਮਹਿਲਾਂ ਦੇ ਬਾਹਰ ਕੀਤੀ ਹੁੰਦੀ ਸੀ – 'ਬਾਹਰੋਂ ਚਿਤਵਿਆਂ'।

ਅਜੇਹੇ ਸਮਾਜ ਵਿਚ ਜਿਥੇ ਲੁਕਾਈ ਨੂੰ ਰਾਜੇ, ਮੁਕੱਦਮ, ਸਿਕਦਾਰ, ਕੋਤਵਾਲ, ਜਾਗੀਰਦਾਰ, ਪਟਵਾਰੀ ਬਾਣੀਏ, ਤੇ ਸ਼ਾਹ ਵਢ ਵਢ ਖਾਂਦੇ ਹੋਣ, ਹੁਨਰਾਂ ਦੀ ਬੇ-ਕਦਰੀ ਹੋਵੇ, ਤੀਵੀਂ ਮਰਦ ਦੀ ਹਥ-ਬਧੀ ਬਾਂਦੀ ਹੋਵੇ, ਗ਼ੁਲਾਮ ਵਿਕਦੇ ਹੋਵੇ, ਸਾਂਝੀ ਜ਼ਿੰਦਗੀ ਟੱਬਰ ਦੀ, ਜਾਤੀ ਦੀ, ਇਥੋਂ ਤਕ ਕਿ ਧਰਮ ਦੀ ਜਜ਼ਬਾਤੀ ਤੇ ਰੂਹਾਨੀ ਵੀ ਕੋਈ ਰਹੀ ਨਾ ਹੋਵੇ ਤੇ ਜੀਵਨ ਜੀਊਣ ਦੇ ਮੌਕੇ ਨਾ-ਬਰਾਬਰੀ ਉਤੇ ਨਿਰਭਰ ਹੋਣ ਉਥੇ ਸੁਖ ਇਸੇ ਵਿਚ ਸਮਝਿਆ ਗਿਆ, ਕਿ ਦੁਨੀਆਂ ਨੂੰ ਛਲਾਵਾ ਜਾਣ ਕੇ ਤਿਆਗ ਦਿਤਾ ਜਾਵੇ। ਉਪਜੀਵਕਾ ਹਾਸਲ ਕਰਨ ਲਈ ਵੇਸ ਕਿਸੇ ਨਾ ਕਿਸੇ ਭੇਖ ਦਾ ਧਾਰਿਆ ਜਾਵੇ ਤੇ ਉਸ ਦੀ ਰਾਹੀਂ ਲੋਕਾਂ ਨੂੰ ਕਰਾਮਾਤ ਦਾ ਲਾਲਚ ਜਾਂ ਸਰਾਪ ਦਾ ਡਰ ਦੇ ਕੇ ਮੁੱਛਿਆ ਜਾਵੇ। ਇਹੋ ਜਿਹੇ ਭੇਖਾਂ ਦੀ ਨਿੰਦਿਆ ਬੜੀ ਕਰੜਾਈ ਤੇ ਕਹਿਰ ਨਾਲ ਗੁਰੂ ਗ੍ਰੰਥ ਵਿਚ ਕੀਤੀ ਗਈ ਹੈ, ਪਰ ਜਿਸ ਤਰ੍ਹਾਂ ਭੇਖਧਾਰੀ ਲੋਕਾਂ ਦੇ ਜੀਵਨ ਵਿਚ ਭਰਮਾਂ ਦੀ ਜ਼ਹਿਰ ਘੋਲ ਰਹੇ ਸਨ, ਉਹ ਹੇਠ ਲਿਖੇ ਕੁਝ ਕੁ ਬਚਨਾਂ ਤੋਂ ਪ੍ਰਗਟ ਹੋ ਜਾਵੇਗਾ:–

੧. ਅਖੀਂ ਤ ਮੀਟਹਿ, ਨਾਕ ਪਕੜਹਿ,
ਠਗਣ ਕਉ ਸੰਸਾਰ।

੨. ਮੋਨਿ ਭਇਓ, ਕਰਪਾਤੀ ਰਹਿਓ,
ਨਗਨ ਫਿਰਿਓ ਬਨ ਮਾਹੀ,

੩. ਪੂਜਾ ਅਰਚਾ ਬੰਧਨ ਡੰਡਉਤ,
ਖਟੁ ਕਰਮਾ ਰਹੁ ਰਹਤਾ।

੪. ਹਾਥ ਕਮੰਡਲ ਕਾਪੜੀਆ।

੫. ਮੂੰਡ ਮੁੰਡਾਇ, ਜਟਾ ਸਿਖ ਬਾਧੀ।
੬. ਘੋਲੀ ਗੇਰੂ ਰੰਗ ਚੜ੍ਹਾਇਆ।
੭. ਰਹੇ ਬੇਬਾਨੀ, ਮੜ੍ਹੀ ਮਸਾਣੀ।
ਅਲ ਮਲ ਖਾਈ, ਸਿਰ ਛਾਈ ਪਾਈ।
੮. ਕਾਪੜ ਛੋਡੇ ਚਮੜ ਲੀਏ।
੯. ਖਲੜੀ, ਖਪਰੀ, ਲਕੜੀ, ਚਮੜੀ,
ਸਿਖਾ ਸੂਤ ਧੋਤੀ ਕੀਨੀ।

ਇਸ ਤੋਂ ਬਿਨਾਂ ਸੰਨਿਆਸੀਆਂ ਦੇ ਦਸ ਫਿਰਕੇ ਤੇ ਜੋਗੀਆਂ ਦੇ ਬਾਰਾ, ਖਿੰਥਾ, ਝੋਲੀ, ਮਿਰਗਾਣੀ, ਡੰਡਾ, ਫਾਹੁਰੀ, ਬਿਭੂਤ, ਧੂਣੀ, ਤਾੜੀ, ਮੁੰਦਰਾ ਦੇ ਭੇਖ ਵਿਚ ਫਾਬੇ ਚਉਰਾਸੀ ਆਸਣਾ ਦੇ ਉਸਤਾਦ, ਕੁਸ਼ਾ ਦਾ ਛੱਲਾ ਪਾਣ ਵਾਲੇ, ਇਕੋ ਲੰਗੋਟੀ ਦੇ ਧਾਰਨੀ, ਨਿਉਲੀ ਕਰਮ ਕਰਨ ਵਾਲੇ, ਬਨਵਾਸੀ, ਮੋਨੀ, ਅਵਧੂਤ, ਭਰੋਤੀ, ਅਠਸਠ ਤੀਰਥਾ ਦੇ ਨਿਵਾਸੀ, ਅੰਨ-ਤਜ ਕੇ ਉਦਾਸੀ ਵਿਚ ਵਿਚਰਨ ਵਾਲੇ ਦੁਧਾਧਾਰੀ, ਤਾਂਤ੍ਰਿਕ ਮਤ ਦੇ ਅਨਿਆਈ, ਰਿਧੀਆ ਸਿਧੀਆ ਦੀ ਮਨੌਤ ਮੰਨਣ ਵਾਲੇ, ਜੋਤਸੀ, ਜੰਗਮ, ਕੰਨ-ਪਾਟੇ, ਜੋਧ, ਜਤੀ, ਬ੍ਰਹਮਚਾਰੀ, ਨਾਗੇ, ਪੈਰੋਂ ਵਾਹਣੇ, ਧੋਤੀ ਕਖਾਈ ਬੰਨ੍ਹਣ ਵਾਲੇ, ਜਿਨ੍ਹਾ ਦੇ ਗਲ ਵਿਚ ਤ੍ਰੈਹਰੇ ਜਨੇਊ ਹਨ ਤੇ ਇਕ ਹੱਥ ਵਿਚ ਲੋਟਾ ਤੇ ਦੂਜੇ ਹਥ ਮਾਲਾ ਹੈ, ਸਰੇਵੜੇ, ਮੈਲਾ ਪਾਣੀ ਪੀਣ ਵਾਲੇ, ਜੂਠਾ ਮੰਗ ਮੰਗ ਕੇ ਖਾਣ ਵਾਲੇ, ਸਿਰ-ਖੁਥੇ, ਫਦੀਹਤ (ਵਿਸ਼ਟੇ) ਨੂੰ ਫੋਲ ਫੋਲ ਵਿਚੋਂ ਕੀੜੇ ਕਢਣ ਵਾਲੇ, ਲੱਕ ਨਾਲ ਕਾਸਾ ਹੱਥ ਝੁੰਮਣ ਨਾਲ ਬੱਧੇ ਟੋਲੀਆਂ ਬੰਨ੍ਹ ਕੇ ਅੱਗੇ ਪਿੱਛੇ ਤੁਰਦੇ, ਚਾਰ ਵੇਦ ਤੇ ਖਟ-ਸਾਸਤ੍ਰ ਨੂੰ ਵਿਚਾਰਨ ਵਾਲੇ, ਵਰਤ ਨੇਮ, ਪੂਜਾ, ਤਿਲਕ, ਤੀਰਥ-ਹੋਮ, ਯਗ, ਪਿਤਰਾ ਦੇ ਪਿਛੋਂ ਦਾਨ ਕਰਨ, ਇਸ਼ਨਾਨ ਕਰਨ ਵਾਲੇ ਗ੍ਰਿਹਸਤੀ, ਮੂਰਤੀ-ਪੂਜਕ, ਸੁੰਨ-ਸਮਾਧੀ

ਵਿਚ ਲੀਨ,ਵਣਖੰਡ ਵਿਚ ਵਿਚਰਦੇ,ਕੰਦਮੂਲ ਚੁਣਕੇ ਖਾਣ ਵਾਲੇ,ਲਕੜੀ ਧੋ ਕੇ ਬਾਲਣ ਵਾਲੇ, ਚੁਲ੍ਹਾ ਧਰਤੀ ਦੇ ਉਪਰ ਦੀ ਥਾਂ ਧਰਤੀ ਦੇ ਵਿਚ ਖੁਣਨ ਵਾਲੇ, ਚਉਕੇ ਦੀਆਂ ਕਾਰਾਂ ਕਢਣ ਵਾਲੇ, ਕਰੰਤੇ ਦੀ ਅੱਗ ਬਾਲਣ ਵਾਲੇ, ਗਰੁੜਾ (ਚਾਵਲ) ਦੁਧ ਨਾਲ ਖਾਣ ਵਾਲੇ, ਗੰਗਾ ਦਾ ਪਵਿਤਰ ਪਾਣੀ ਪੀਣ ਵਾਲੇ, ਵਰਨ ਜਾਤ ਦੇ ਮਣੌਤੀ, ਅੱਗ ਵਿਚ ਸੜ ਮਰਨ ਵਾਲੇ, ਬਨਾਰਸ ਵਿਚ ਆਰੇ ਨਾਲ ਸਿਰ ਚਿਰਵਾਣ ਵਾਲੇ, ਉਲਟਾ ਲਟਕ ਕੇ ਤੀਰਥਾਂ ਤੇ ਤੱਪ ਕਰਨ ਵਾਲੇ, ਕਾਇਆ ਕਲਪ ਦੇ ਅਨੁਆਈ, ਰਾਜ,ਭੂਮ, ਹਾਥੀ, ਬਸਤ੍ਰ,ਘੋੜੇ ਦਾਨ ਕਰਨ ਵਾਲੇ,ਤਨ ਨੂੰ ਹਿਮਾਲਾ ਵਿਚ ਗਾਲਣ ਵਾਲੇ; ਕੰਨ, ਮੁਸੱਲਾ, ਸੂਫ ਗਲ ਪਹਿਨਣ ਵਾਲੇ; ਵਾਮ-ਮਾਰਗੀ ਜਿਨ੍ਹਾਂ ਦੇ ਇਕ ਭਾਂਡੇ ਵਿਚ ਕੁੱਕੜ, ਇਕ ਵਿਚ ਸਰਾਬ ਪਿਆ, ਵਿਚ ਇਕ ਤੀਵੀਂ ਕਲੋਲ ਕਰਨ ਵਾਲੀ,ਤਾੜੀ ਲਾਉਣ ਲਈ ਸੁਰਾਪਾਨ (ਸ਼ਰਾਬ) ਦਾ ਅਭਿਆਸ ਕਰਨ ਵਾਲੇ; ਜੋਗੀ, ਸਾਲਕ, ਸ਼ੁਹਦੇ, ਕਲੰਦਰ, ਅਬਦਾਲ, ਸਹੀਦ, ਸ਼ੇਖ, ਪੀਰ, ਸਾਲਾਰ, ਮੁੱਲਾਂ, ਚਿਰ-ਜੀਵੇ, ਆਦਿਕ ਅਨੇਕ ਭੇਖਾਂ ਵਿਚ ਹਿੰਦੀ ਸਮਾਜ ਵੰਡਿਆ ਹੋਇਆ ਹੈ।ਸਾਰੇ ਦੇ ਸਾਰੇ ਇਹ ਭੇਖ ਧਾਰੇ ਸੁਖ ਸਾਂਤੀ ਦੀ ਭਾਲ ਵਿਚ ਜਾਂਦੇ ਹਨ, ਪਰ ਨਿੱਜੀ ਮੁਕਤੀ ਜਾਂ ਟਿਕਾਉ ਮਨੋਰਥ ਹੋਣ ਕਰ ਕੇ,ਜੋ ਸਮਾਜੀਟਿਕਾਉ ਤੋਂ ਬਿਨਾਂ ਅਸੰਭਵ ਹੈ, ਤੇ ਜਿਹੜੀ ਸਮਾਜੀ ਇਕ-ਸੁਰਤਾ ਆਦਿ ਗ੍ਰੰਥ ਦੇ ਅਨੁਸਾਰ ਸਤਿ ਸੰਗਤ (ਸਮਾਜੀ ਸਮੂੰਹ) ਵਿਚੋਂ ਕਲਾ-ਕੌਸ਼ਲ (ਸੰਗੀਤ ਕਵਿਤਾ ਆਦਿ ਰਾਹੀਂ) ਦੁਨੀਆਂ ਵਿਚ ਰਹਿ ਕੇ ਤੇ ਸਮਾਜ ਦੇ ਕੰਮ ਆਉਣ ਦੀ ਤੀਬਰਤਾ ਵਿਚ ਜਾਗ, ਖਿੜ ਕੇ ਆਉਂਦੀ ਹੈ, ਉਹ ਇਨ੍ਹਾਂ ਭੇਖਾਂ ਵਿਚ ਭਟਕਣ ਨਾਲ ਮਨੁਖ ਨੂੰ ਉਕੀ ਨਹੀਂ ਮਿਲਦੀ।

· ਸਾਧਾਰਣ ਲੋਕੀ ਆਪਣੇ ਜੀਵਨ ਵਿਚ ਪੁਰਾਣਕ ਕਥਾਂਵਾਂ, ਇਤਿਹਾਸ ਜਾਂ ਧਰਮ-ਸਾਸਤ੍ਰ ਤੋਂ ਹੀ ਪ੍ਰੇਰਿਤ ਹੁੰਦੇ ਸਨ। ਉਹ ਆਪਣੇ ਲਈ ਆਪ ਸੋਚਦੇ ਨਹੀਂ। ਕੌਣ ਸਨ ਉਨ੍ਹਾਂ ਦੇ ਨਿਤ ਦੇ ਅਖ਼ਲਾਕ

ਪ੍ਰੇਰਿਕ ? ਰਾਮ ਸੀਤਾ, ਰਾਧਾ ਕ੍ਰਿਸ਼ਨ, ਲਛਮਣ, ਰਾਵਣ, ਇੰਦਰ, ਪਰਸਰਾਮ, ਅਜੈ, ਪਾਡਵ, ਜਨਮੇਜਾ, ਚੰਦਰ-ਹਾਂਸ, ਧ੍ਰਿਸ਼ਟ-ਬੁੱਧੀ, ਉਮ, (ਪਾਰਬਤੀ), ਜਨਕ, ਧੋਮ ਰਿਖੀ, ਧਰੂ, ਕਪਲ, ਊਧੋ, ਅਕਰੂਰ, ਉਗ੍ਰਸੈਨ, ਸੁਖਦੇਵ, ਪਰੀਖਤ, ਮਾਧਾਤਾ, ਭਭੀਖਣ, ਭਰਥਰੀ, ਦੁਰਬਾਸਾ, ਹਨੂਮਾਨ, ਰਾਜਾ ਪੁਰੂ, ਅੰਗਰਾ ਰਿਖੀ, ਅਜਾਮਲ, ਬਾਲਮੀਕ ਕੁਵਲੀਆਪੀੜ, ਗਨਿਕਾ, ਗਜ, ਸੁਦਾਮਾ, ਕੁਬਜਾ, ਬਿਦਰ ਪ੍ਰਹਿਲਾਦ, ਦਰੋਪਤੀ, ਸੰਡਾ ਮਰਕਾ, ਪਿੰਗਲਾ, ਅਠਾਸੀ ਕਰੋੜ ਸ਼ੇ ਛਪਨ ਕਰੋੜ ਮੁਸਾਹਿਬ, ਤੇਤੀ ਕਰੋੜ ਦੇਵਤੇ, ਸਵਾ ਲੱਖ ਪੈਗ਼ੰਬਰ, ਸਿਵਜੀ, ਵਿਸਨੂ, ਬ੍ਰਹਮਾ, ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ, ਸੁਰ, ਸਿਧ, ਗਣ, ਗੰਧਰਬ, ਅਪੱਛਰਾ, ਇੰਦਰ ਤੇ ਉਸ ਦੀਆ ਮੋਹਣੀਆ, ਕਿਨਰ, ਜੱਖ, ਕੰਸ, ਬਿਆਸ, ਨਾਰਦ, ਅਰਜਨ, ਮਧੁ, ਕੈਟਭੁ, ਮਹਿਖਾਜਾ, ਹਰਣਾਖਸ਼, ਜਰਾਸਿੰਧ, ਕਾਲਜਮਨ, ਰਕਤਬੀਜ, ਕਾਲਨੇਮ, ਦਰਜੋਧਨ, ਕੇਸੀ ਚਾਣੂਰ, ਆਦਿਕ, ਜਿਨ੍ਹਾ ਦੇ ਚੰਗੀ ਜਾ ਮੰਦੀ ਕਰਨੀ ਤੋ ਆਮ ਲੋਕੀ ਸਿਖਿਆ ਲੈਦੇ ਸਨ, ਪਰ ਗੁਰੂ ਗ੍ਰੰਥ ਵਿਚ ਇਨ੍ਹਾ ਨਾਵਾ ਨੂੰ ਵਰਤਿਆ ਗਿਆ ਹੈ ਕੇਵਲ ਮਿਸਾਲੀ, ਚਿੰਨ੍ਹ ਰੂਪ ਵਿਚ ਹੀ, ਜਾ ਤਾ ਇਹ ਸਮਝਾਉਣ ਲਈ ਕਿ ਰੱਬ ਅਵਤਾਰ ਧਾਰ ਕੇ ਜਨਮ ਨਹੀ ਲੈਦਾ, ਤੇ ਉਹ ਕੇਵਲ ਇਕ ਹੈ ਤੇ ਸਾਰੀ ਕਾਇਨਾਤ ਦਾ ਕਰਤਾ ਹੋ ਕੇ ਵੀ ਉਸ ਦੇ ਵਿਚ ਵਸਦਾ ਹੈ ਤੇ ਬਾਕੀ ਸਭ ਦੇਵੀ ਦੇਵਤੇ ਉਸ ਦੇ ਹੁਕਮ ਵਿਚ ਬਧੇ ਕਾਰ ਕਰ ਰਹੇ ਹਨ, ਜਾਂ ਇਹ ਦਰਸਾਉਣ ਲਈ ਕਿ ਜਿਹੜਾ ਵੀ ਉਸ ਨੂੰ ਸਚੇ ਦਿਲ ਨਾ ਚਾਹੇ—ਚਾਹੇ ਉਹ ਕਿਸੇ ਵੀ ਜ਼ਾਤ, ਜਨਮ, ਪੇਸ਼ੇ, ਸਥਿਤੀ ਆਦਿ ਦਾ ਹੋਵੇ ਉਸ ਨੂੰ ਰੱਬ ਦੀ ਪ੍ਰਾਪਤੀ ਹੁੰਦੀ ਹੈ। ਕਿਸੇ ਦੇਵੀ-ਦੇਵਤੇ, ਰਾਜੇ ਰਾ ਪੀਰ ਪੈਗ਼ੰਬਰ ਦੇ ਵਿਚੋਲਾ ਪੈਣ ਦੀ ਲੋੜ ਨਹੀ।

ਜਿਧ ਵੰਨਗੀ ਦਾ ਸਮਾਜ ਅਸਾ ਉਪਰ ਵਰਨਣ ਕੀਤਾ ਹੈ,

ਵਿਚ ਇਹ ਉਪਦੇਸ਼ ਬੜਾ ਇਨਕਲਾਬੀ ਹੈ, ਤੇ ਸਮਾਜ ਦੀਆਂ ਹੰਨੇ ਹੰਨੇ ਤੇ ਪਈਆਂ ਤਰੇੜਾਂ ਨੂੰ ਮੇਟ ਕੇ ਇਕੋ ਆਦਰਸ—ਲੜੀ ਵਿਚ ਪਰੋਣ ਵਾਲਾ ਹੈ, ਪਰ ਇਹੀ ਸੁਨੇਹਾ ਸਾਰੀ ਭਗਤੀ-ਲਹਿਰ ਦਾ ਸੀ। ਗੁਰੂ ਗ੍ਰੰਥ ਦਾ ਵਿਸ਼ੇਸ਼ ਢੋਆ ਸਾਡੇ ਜਮਾਤੀ ਜੀਵਨ ਲਈ ਕੇਵਲ ਬੁਤ-ਪੂਜਾ, ਅਵਤਾਰ-ਪ੍ਰਸਤੀ, ਕਰਮ-ਕਾਂਡ, ਹਠ ਜੋਗ, ਜ਼ਾਤਿ ਅਭਿਮਾਨ ਆਦਿਕ ਦੀ ਕਰੜੀ ਵਿਰੋਧਤਾ ਹੀ ਨਹੀਂ, ਸਗੋਂ (ਜੋ ਬਾਕੀ ਭਗਤੀ-ਲਹਿਰ ਵਿਚ ਨਹੀਂ) ਜੀਉਂਦੇ ਜੀਵਨ ਨੂੰ ਇਕ ਸਮਾਜੀ ਆਦਰਸ਼ ਪ੍ਰਦਾਨ ਕਰਨਾ ਹੈ, ਜੁੜ ਬੈਠਣ ਦਾ, ਵੰਡ ਕੇ ਖਾਣ ਦਾ, ਉਪਜੀਵਕਾ ਲਈ ਕਿਰਤ ਕਰਨ ਦਾ ਤੇ ਜੇ ਕਿਰਤ ਨਾ ਮਿਲੇ ਜਾਂ ਉਸ ਉਤੇ ਕੋਈ ਲੋਟੂ ਕਬਜ਼ਾ ਜਮਾ ਬੈਠੇ, ਤਾਂ ਉਸ ਲਈ ਜੂਝਣ ਦਾ। 'ਬਾਬਰਵਾਣੀ' ਦੇ ਸ਼ਬਦ ਖ਼ਾਸ ਕਰ ਇਸ ਦੀ ਗਵਾਹੀ ਭਰਦੇ ਹਨ, ਜਿਥੇ ਬਾਬਰ ਦੇ ਹਥੋਂ ਹਿੰਦੁਸਤਾਨ ਦੀ ਅਧੋਗਤੀ ਹੁੰਦੀ ਵੇਖ ਕੇ ਬਾਬਾ ਨਾਨਕ ਕੁਰਲਾ ਉਠੇ ਹਨ:—

'ਪਾਪ ਕੀ ਜੰਞ ਲੈ ਕਾਬਲੋਂ ਧਾਇਆ,
ਜੋਰੀਂ ਮੰਗੈ ਦਾਨ ਵੇ ਲਾਲੋ।
ਖ਼ੂਨ ਕੇ ਸੋਹਿਲੇ ਗਾਵੀਅਹਿ ਨਾਨਕ,
ਰਤ ਦਾ ਕੁੰਗੂ ਪਾਇ ਵੇ ਲਾਲੋ।'

ਤੇ ਉਨ੍ਹਾਂ ਕਹਿਰ ਵਿਚ ਆ ਕੇ ਆਖਿਆ :—

'ਕਾਇਆ ਕਪੜ ਟੁਕ ਟੁਕ ਹੋਸੀ,
ਹਿੰਦੁਸਤਾਨ ਸਮਾਲਸੀ ਬੋਲਾ।'

ਇਹ ਸਮਾਜੀ-ਅਰਥ ਦੇਣਾ ਭਗਤੀ-ਲਹਿਰ ਨੂੰ ਗੁਰੂ-ਗ੍ਰੰਥ ਦੀ ਖ਼ਾਸ ਵਿਸ਼ੇਸ਼ਤਾ ਹੈ।

(੩)

ਗੁਰੂ ਗ੍ਰੰਥ ਦੇ ਇਹ ਸਮਾਜਕ ਆਦਰਸ ਦਸ ਕੇ ਉਸ ਵੇਲੇ ਦੇ ਸਮਾਜਕ ਰਿਵਾਜਾਂ, ਵਹਿਮਾ, ਇਤਿਹਾਸਕ ਇਸ਼ਾਰਿਆਂ, ਸ੍ਰਿਸ਼ਟੀ ਰਚਨਾ ਬਾਰੇ ਪ੍ਰਚਲਤ ਵਿਚਾਰਾਂ, ਪੇਸਿਆਂ, ਚੱਜ-ਆਚਾਰ, ਖਾਣ ਪਾਣ ਦੀਆ ਵਸਤਾ ਆਦਿਕ ਬਾਰੇ ਵੀ ਕੁਝ ਵਾਕਫ਼ੀਅਤ ਦੇਣੀ ਇਥੇ ਵਾਜਬੀ ਹੋਵੇਗੀ। ਗੁਰੂ ਗ੍ਰੰਥ ਵਿਚ ਬਾਰ੍ਹਵੀਂ ਤੋਂ ਸੋਲ੍ਹਵੀਂ ਸਦੀ ਦੇ ਸਭਿਆਚਾਰ ਵਲ ਜਿਹੜੇ ਇਸ਼ਾਰੇ ਅਲੰਕਾਰਾਂ ਆਦਿ ਵਿਚ ਗੁੰਦੇ ਹੋਏ ਹਨ, ਉਹ ਸਾਹਿਤ ਦੇ ਇਤਿਹਾਸਕਾਰਾਂ ਨੂੰ ਬਹੁਤ ਵੱਡਮੁੱਲੇ ਸਾਬਤ ਹੋਣਗੇ। ਕਿਉਂ ਜੁ ਇਹ ਸਭਿਆਚਾਰਕ ਮਸਾਲਾ ਹੀ ਪਿਛੋਕੜ ਹੈ, ਉਸ ਸਾਹਿੱਤ ਦਾ, ਜਿਸ ਦੀ ਰਚਨਾ ਉਸ ਸਮੇਂ ਕੀਤੀ ਗਈ ਸੀ। ਨਹੀਂ ਤਾਂ ਸਾਹਿੱਤ ਸਮਾਲੋਚਨਾ ਨਿਪਟ ਇਕ ਖਲਾ ਵਿਚ ਲਟਕਦੀ ਦਿਸ ਆਵੇਗੀ, ਜਿ ਦਾ ਨਾ ਕੋਈ ਅੱਗਾ ਹੋਵੇ, ਨਾ ਪਿੱਛਾ।

ਜਿਹੜੇ ਜਿਹੜੇ ਕਿੱਤਿਆਂ ਜਾਂ ਪੇਸ਼ਿਆ ਦੇ ਨਾਂ, ਗੁਰੂ-ਗ੍ਰੰਥ ਵਿ ਆਏ ਹਨ, ਉਨ੍ਹਾ ਵਿਚੋਂ ਮੋਟੇ ਮੋਟੇ ਇਹ ਹਨ—ਕਿਰਸਾਣੀ, ਪਿੰਜ (ਪੇਂਜਾ), ਕੱਤਣਾ, ਉਣਨਾ (ਜੁਲਾਹਾ) ਖੁੰਬ ਚਾੜ੍ਹਨਾ, (ਧੋਬੀ, ਛੀਂਬਾ) ਸੂਈ ਧਾਗੇ ਨਾਲ ਸੀਉਣਾ, ਕੈਂਚੀ ਨਾਲ ਕੱਟਣਾ (ਦਰਜ਼ੀ), ਤੇਲ ਕਢਣਾ (ਤੇਲੀ), ਭਾਂਡੇ ਘੜਨਾ (ਕੁਮ੍ਹਿਆਰ), ਵਣਜ ਕਰਨਾ (ਬਾਣੀਆ), ਬਾਗ਼ਬਾਨੀ ਕਰਨਾ (ਮਾਲੀ), ਵੇਦ ਪਾਠ ਕਰਨਾ ਕਰਾਉਣਾ, ਪੜ੍ਹਾਉਣਾ, ਯੱਗ ਕਰਾਉਣਾ ਤੇ ਹੋਰ ਧਾਰਮਕ ਰਸਮਾਂ ਦੀ ਅਗਵਾਈ ਕਰਨੀ ਦਾਨ ਆਦਿ ਲੈ ਕੇ (ਬ੍ਰਾਹਮਣ), ਲੜਨਾ (ਖੱਤਰੀ), ਜੁੱਤੀਆ ਗੰਢਣਾ (ਚਮਾਰ), ਜੋਤਸ਼ (ਜੋਤਸ਼ੀ), ਸਰਾਫ਼ੀ, ਦਲਾਲੀ, ਗਹਿਣੇ ਘੜਨਾ, (ਸੁਨਿਆਰਾ), ਚਾਕਰੀ, ਨਿੱਜੀ ਜਾ ਸਰਕਾਰੀ ਸਿਪਾਹੀਗੀਰੀ, ਲੋਹਾਰਾ ਤਰਖਾਣਾ, ਨਚਣਾ, ਗਾਣਾ (ਢਾਡੀ) ਰਾਸਾ ਪਾਣੀਆਂ, ਕਲਾਣ ਦੇਣੇ (ਮਿਰਾਸੀ ਜਾ ਡੂੰਮ), ਸਾਈਸੀ, ਪਹਿਰੇਦਾਰੀ, ਸੌਦਾਗਰੀ, ਸ਼ਾਹੂਕਾਰਾ

ਨਗਾਰਾ ਕੁੱਟਣਾ, ਬਾਜੀਗਰੀ, ਨਾਈਗੀਰੀ,ਆਦਿਕ । ਆਬਪਾਸ਼ੀ ਮੀਂਹ ਦੇ ਪਾਣੀ ਜਾਂ ਟਿੰਡਾਂ ਵਾਲੇ ਖੂਹ ਨਾਲ ਹੁੰਦੀ ਹੈ । ਜਿਹੜੀਆਂ ਜਿਹੜੀਆਂ ਧਾਤਾਂ ਦੀ ਵਰਤੋਂ ਜਾਂ ਸੂਝ ਉਸ ਵੇਲੇ ਦੇ ਲੋਕਾ ਵਿਚ ਆਮ ਸੀ ਉਹ ਇਹ ਸਨ : ਸੋਨਾ, ਚਾਂਦੀ, ਤਾਂਬਾ, ਕਾਂਸੀ; ਸੀਸ਼ਾ, ਲੋਹਾ, ਕੋਲਾ, ਰਤਨ, ਜਵਾਹਰ, ਲਾਲ, ਮੋਤੀ, ਹੀਰੇ, ਆਦਿਕ । ਇਕ ਅਜੇਹੇ ਪੱਥਰ, ਪਾਰਸ, ਦਾ ਵੀ ਜ਼ਿਕਰ ਘੜੀ ਮੁੜੀ ਆਇਆ ਹੈ, ਜਿਸ ਨਾਲ ਛੁਹਿਆਂ ਅੱਠ ਧਾਤਾਂ ਸੋਨਾ ਹੋ ਜਾਂਦੀਆਂ ਹਨ । ਰੰਗਾਂ ਵਿਚ ਬੱਗਾ, ਰੱਤਾ, ਪੀਲਾ, ਕਾਲਾ, ਨੀਲਾ, ਹਰਾ, ਭਗਵਾ, ਦੀ ਵਰਤੋਂ ਬਹੁਤ ਦੱਸੀ ਹੈ, ਪਰ ਰੱਤੇ ਰੰਗ ਨੂੰ ਬੜਾ ਵਡਿਆਇਆ ਹੈ । ਸ਼ਹੁ ਸੁਹਾਗਣ ਦਾ ਰੰਗ ਰਤਾ ਹੈ । ਬਿਰਹੋਂ ਜਲੇ ਦਾ ਰੰਗ ਕਾਲਾ ਹੈ । ਭੇਖੀ ਦਾ ਭਗਵਾ ਹੈ । ਬੱਗਾ (ਚਿੱਟਾ) ਚਿਟੇ ਸਾਧ ਲਈ ਵੀ ਵਰਤਿਆ ਹੈ ਤੇ ਧੌਲੇ ਕੇਸਾਂ ਲਈ ਵੀ । ਪੀਲਾ ਰੰਗ ਬਸੰਤ ਦਾ ਹੈ, ਹਲਦੀ ਦਾ ਜਾਂ ਮਨਮੁਖਾਂ ਦਾ । ਚਾਰ ਵੇਦਾਂ ਨੂੰ ਵੀ ਚਾਰ ਰੰਗਾਂ ਵਿਚ ਵੰਡਿਆ ਹੋਇਆ ਹੈ । ਨੀਲਾ ਰੰਗ ਮੁਸਲਮਾਨ. ਲਿਬਾਸ ਦਾ ਲਖਾਇਕ ਹੈ ਤੇ ਚਿੱਟਾ ਹਿੰਦੂ ਦਾ । ਹਰਾ ਰੰਗ ਖਿੜਾਉ ਨੂੰ ਦਰਸਾਉਂਦਾ ਹੈ ।

ਖਾਣ ਪੀਣ ਲਈ ਵਰਤੀਂਦੀਆਂ ਵਸਤਾਂ ਇਹ ਹਨ :—ਦੁੱਧ, ਆਟਾ, ਦਾਲ, ਘਿਉ, ਲੂਣ, ਪਾਨ, ਸੁਪਾਰੀ (ਪਾਨ ਦੇ ਰਸ ਨੂੰ ਸ਼ਿੰਗਾਰ ਲਈ ਤੇ ਨਿਸਲ ਵਿਹਲੀ ਅਮੀਰੀ ਦਾ ਚੋਜ ਦਸਣ ਲਈ ਬਹੁਤ ਵਰਤਿਆ ਗਿਆ ਹੈ), ਤੇ ਬਕਰੇ ਮੱਛੀ ਦਾ ਮਾਸ(ਜਿਸ ਨੂੰ ਆਮ ਲੋਕੀਂ ਧਾਰਮਕ ਵਹਿਮ ਕਰ ਕੇ ਵਰਤਦੇ ਨਹੀਂ, ਪਰ ਜਿਸ ਆਦਤ ਦੀ ਗੁਰੂ ਗ੍ਰੰਥ ਦੇ ਸਿੱਖ ਕਰਤਿਆਂ ਨੇ ਵਿਰੋਧਤਾ ਕੀਤੀ ਹੈ) । ਗਿਰੀ, ਛੁਹਾਰੇ, ਖੀਰ, ਦੁੱਧ-ਚਾਵਲ, ਕੇਲਾ, ਅੰਬ, ਨਰੇਲ, ਬੇਰ, ਲੌਂਗ, ਮੇਵਾ, ਮੈਦਾ, ਸ਼ੱਕਰ, ਖੰਡ, ਮਿਸਰੀ, ਗੁੜ, ਕਪਾਹ (ਕਪੜੇ ਲਈ) ਸਰਾਬ, ਭੰਗ (ਜਿਨ੍ਹਾਂ ਦੀ ਵਰਤੋਂ ਜੋਗੀਆਂ ਤੇ ਗ੍ਰਸਤੀਆਂ ਵਿਚ ਆਮ ਦਿਸਦੀ

ਹੈ), ਲਪੀਂ, ਪੰਜੀਰੀ, ਭਾਤ, ਪੱਟ (ਰੇਸਮ ਅਮੀਰਾਂ ਦੇ ਪਹਿਨਣ ਲਈ) ਅੰਗੂਰ, ਮਸਾਲੇ, ਹਲਦੀ, ਲਸਣ। ਖਾਣੇ ਛੱਤੀ ਤਰ੍ਹਾਂ ਦੇ ਗਿਣੇ ਗਏ ਹਨ ਤੇ ਰਸ ਖੱਟਾ, ਮਿੱਠਾ ਤੇ ਸਲੂਣਾ। ਸਲੂਣਾ ਸਹਿਜ ਤੇ ਸੁੰਦਰਤਾ ਦਾ ਲਖਾਇਕ ਵੀ ਹੈ—ਨੈਣ ਸਲੋਨੀੜੀਏ। ਕੌੜੇ ਰਸ ਤੁੰਮੀ, ਤੁੰਮਾ, ਅੱਕ, ਧਤੂਰਾ, ਨਿੰਮ, ਵਿਸ, ਤੰਮੂਰ ਆਦਿ ਗਿਣੇ ਗਏ ਹਨ। ਮਿਥਿਹਾਸਕ 'ਕਾਮਧੇਨ ਗਊ' ਦਾ ਜ਼ਿਕਰ ਵੀ ਬਹੁਤ ਆਇਆ ਹੈ, ਜਿਸ ਪਾਸੋਂ ਜੋ ਵਰ ਮੰਗੋ ਦੇਂਦੀ ਹੈ।

ਸ਼ਰਾਬ ਧਾਵੇ ਦੇ ਫੁਲਾਂ, ਤੇ ਗੁੜ ਤੋਂ ਭੱਠੀ ਵਿਚੋਂ ਅਰਕ ਵਾਂਗ ਕਢੀ ਦਸੀ ਗਈ ਹੈ। ਕਾਗਜ਼ ਤਾੜ ਦੇ ਰੁਖ ਤੋਂ ਬਣਦਾ ਦਸਿਆ ਹੈ ਤੇ ਸਿਆਹੀ ਦੀਵੇ ਦੀ ਮਸ ਤੋਂ। ਦੀਵਾ ਰੋਸ਼ਨੀ ਲਈ ਇਕੋ ਇਕ ਸਾਧਨ ਹੈ। ਇਥੋਂ ਤਕ ਕਿ ਚੰਨ-ਸੂਰਜ ਨੂੰ ਵੀ 'ਦੁਇ ਦੀਵੇ' ਆਖਿਆ ਗਿਆ ਹੈ। ਸੰਨ੍ਹ ਚੋਰੀ ਤੇ ਧਾੜੇ (ਡਕੈਤੀ) ਦਾ ਵਰਨਣ ਵੀ ਆਇਆ ਹੈ। ਠੱਗ ਠਗਮੂਰੀ (ਠਗਊਲੀ) ਮੂੰਹ ਵਿਚ ਪਾ ਕੇ ਪਹਿਲਾ ਲੋਕਾ ਨੂੰ ਬੇ-ਹੋਸ਼ ਕਰ ਲੈਂਦੇ ਹਨ, ਫਿਰ ਲੁੱਟ ਲੈਂਦੇ ਹਨ। ਵੇਸਵਾ, ਰੰਡੀਆ ਤੇ ਕੁਟਣੀਆਂ ਦਾ ਵੀ ਨਿੰਦਨੀਜ ਅਰਥਾ ਵਿਚ ਜ਼ਿਕਰ ਆਇਆ ਹੈ।

ਸੀਗਾਰ ਸੋਲਾਂ ਤਰ੍ਹਾ ਦੇ ਮੰਨੇ ਗਏ ਹਨ, ਪਰ ਉਨ੍ਹਾ ਵਿਚੋਂ ਵਾਲਾ ਨੂੰ ਪੱਟੀਆਂ ਵਿਚ ਗੁੰਦਣਾ, ਮਾਗ ਕਢਣੀ, ਮਾਗ ਵਿਚ ਸੰਧੂਰ ਪਾਣਾ (ਸੁਹਾਗ ਦੀ ਨਿਸ਼ਾਨੀ), ਪਾਨ ਸੁਪਾਰੀ ਖਾਣਾ, ਮੁਖ ਬੀੜੀਆ ਲਾਣੀਆਂ, ਪਟ ਰੇਸ਼ਮ ਪਹਿਨਣਾ, ਮੱਥੇ ਉਤੇ ਟਿੱਕਾ ਲਾਣਾ ਸੰਧੂਰ ਦਾ ਵਿਆਹੀਆ ਲਈ ਤੇ ਅਗਰ, ਚੰਦਨ, ਕਪੂਰ ਦਾ ਕਰਮ-ਕਾਂਡੀਆ ਲਈ, ਖੁਸ਼ਬੂਆ ਮਲਣੀਆ, (ਖਾਸ ਕਰ ਅਤਰ ਲਾਣਾ ਵਾਲਾਂ ਤੇ ਕਪੜਿਆ ਨੂੰ) ਅਖੀਂ ਕਜਲ, ਗਲ ਹਾਰ, ਪੈਰੀਂ ਪੰਜੇਬਾਂ, ਹਥੀਂ ਮੁੰਦਰੀ, ਬਾਹੀਂ ਕੰਗਣ, ਹੋਠਾਂ ਉਤੇ ਦੰਦਾਸਾ ਆਦਿ ਸੁਹਾਗਣਾਂ ਦਾ ਵੇਸ ਦਰਸਾਉਂਦਾ ਹੈ। ਸੁਹਾਗਣਾ ਦੀਆਂ ਸੇਜੜੀਆ 'ਹੀਰੇ ਲਾਲ ਜੜੰਦੀਆਂ' ਤਕ ਹਨ,

'ਦੰਦ ਖੰਡ ਕੀਤੇ ਰਾਸ ਜੀਉ' ਹਨ, ਉਨ੍ਹਾਂ ਦੀਆਂ ਚੂੜੀਆਂ ਲਈ। ਦੁਹਾਗਣ ਤੇ ਕੰਵਾਰੀ ਲੜਕੀ ਲਈ ਸਿੰਗਾਰ ਮਨ੍ਹਾ ਹੈ। ਚੋਲਾ, ਚੋਲੀ, ਘਗਰਾ, ਦਾ ਵਰਨਣ ਕੀਤਾ ਗਿਆ ਹੈ, ਦੁਪੱਟੇ, ਲਹਿੰਗੇ, ਤਹਿਮਤ, ਸੁਥਣ, ਕੋਟ, ਫਤੂਹੀ ਜਾਂ ਪਜਾਮੇ ਦਾ ਨਹੀਂ, ਪਰ ਘੁੰਡ ਦਾ ਰਿਵਾਜ ਦੁਪੱਟਾ ਪਹਿਨਣ ਦਾ ਹੀ ਲਖਾਇਕ ਹੈ। ਮਰਦ ਸ਼ਾਇਦ ਚੋਲੇ ਦੇ ਨਾਲ ਲਾਂਗੜ ਹੀ ਮਾਰਦੇ ਹੋਣਗੇ। ਦਾੜ੍ਹੀ, ਕੇਸਾਂ ਦਾ ਰਿਵਾਜ ਵੀ ਆਮ ਹੈ, 'ਸਿਰ ਪਲਿਆ, ਦਾੜੀ ਪਲੀ' ਜਿਵੇਂ ਸਿਰ ਤੇ ਪਗੜੀ ਬੰਨ੍ਹਣ ਦਾ 'ਮੈਂ ਭੋਲਾਵਾ ਪੱਗ ਦਾ'। ਦਾਜ ਦੇਣ ਦਾ ਵੀ ਰਿਵਾਜ ਹੈ,ਜੋ ਸਲਾਹਿਆ ਗਿਆ ਹੈ। 'ਹਰ ਦੇਵਹੁ ਦਾਨ ਮੈ ਦਾਜੋ।'

'ਸਹਰ' ਸ਼ਬਦ ਰਵਿਦਾਸ ਨੇ ਇਕ ਵੇਰ ਵਰਤਿਆ ਹੈ, ਆਪਣੇ ਆਦਰਸ਼ ਰਾਜਸੀ ਨਿਜ਼ਾਮ ਦਾ ਨਕਸ਼ਾ ਖਿਚਦੇ ਹੋਇ। ਬਾਕੀ ਕਵੀਆਂ ਨੇ ਪਿੰਡ ਜਾਂ ਗਿਰਾਓਂ ਹੀ ਆਬਾਦੀ ਲਈ ਵਰਤਿਆ ਹੈ। ਦੇਸ ਦਾ ਨਾਉਂ ਗੁਰੂ ਨਾਨਕ ਨੇ 'ਹਿੰਦੁਸਤਾਨ' ਦਸਿਆ ਹੈ ਤੇ ਉਸ ਸਾਰੇ ਹਿੰਦੁਸਤਾਨ ਦੀ ਬਾਬਰ ਦੇ ਹਥੋਂ ਹੋਈ ਦੁਰਗਤੀ–ਹਿੰਦੂ ਮੁਸਲਮਾਨ ਦੋਹਾਂ ਦੀ–ਦੇ ਵਿਰੁਧ ਕੀਰਨੇ ਪਾਏ ਹਨ। ਪਿੰਡਾਂ ਦੇ ਆਸਪਾਸ ਵਾਰ (ਵਾੜ ਜਾਂ ਦੀਵਾਰ) ਦੇ ਹੋਣ ਦਾ ਵੀ ਰਿਵਾਜ ਜਾਪਦਾ ਹੈ, ਜਿਸ ਵਿਚ ਪੱਕੇ ਫਾਟਕ ਲਗੇ ਹੋਣ। ਸ਼ਾਹ ਤੇ ਵਪਾਰੀ ਇੱਕੋ ਥਾਂ ਨਹੀਂ ਵਸਦੇ ਜਾਪਦੇ, ਕਿਉਂਕਿ ਆਦਰਸ਼ ਹਾਲਤ ਵਿਚ ਹੀ ਜੋ ਆਦਿ ਗੁਰੂ ਨੇ ਖਿਚੀ ਹੈ, ਅਜੇਹਾ ਹੋਣਾ ਹੈ।

ਬਜ਼ਾਰ ਛੱਤੇ ਹੋਏ ਤੇ ਗਲੀਆਂ ਖੁਲ੍ਹੀਆਂ ਹਨ। ਵਿਚ 'ਭੀੜੀ ਗਲੀ' ਖੁਲ੍ਹੇ ਹਟ, ਪੁਰਸਲਾਤ ਦੇ ਭੀੜੇ ਪੁਲ ਨੂੰ ਦਰਸਾਉਣ ਲਈ ਵਰਤੀ ਹੈ। ਗਲੀਆਂ ਵਿਚ ਚਿੱਕੜ ਦਸਦਾ ਹੈ, ਕਿ ਗਲੀਆਂ ਪੱਕੀਆਂ ਨਹੀਂ। ਪਿੰਡਾਂ ਵਿਚ ਪੰਚਾਇਤਾਂ ਕਾਇਮ ਹਨ ਤੇ 'ਪੰਚ ਪਰਵਾਨ, ਪੰਚ ਪਰਧਾਨ' ਮੰਨੇ ਜਾਂਦੇ ਹਨ। 'ਮਤ ਕੋ ਮਾਰੇ ਇੰਟ ਢੇਮ' ਦਸਦਾ ਹੈ, ਕਿ ਪੱਕੀਆਂ ਇੱਟਾਂ ਦਾ ਰਿਵਾਜ ਆਮ ਸੀ।

ਹਿੰਦੂਆ ਤੋਂ ਜਜ਼ੀਆ ਲਿਆ ਜਾਦਾ ਹੈ ਤੇ ਹੋਰ ਕਈ ਤਰ੍ਹਾ ਦੇ ਕਰ ਵੀ। ਗਊ ਤੇ ਬ੍ਰਾਹਮਣ ਉਤੇ ਵੀ ਕਰ ਲਗਾ ਹੋਇਆ ਹੈ। ਨਾਮ-ਦੇਵ ਨੂੰ ਕਾਜੀ ਆਖਦਾ ਹੈ, 'ਜਾ ਤੂੰ ਰਾਮ ਦਾ ਨਾ ਛਡ ਕੇ ਖੁਦਾ ਦਾ ਨਾ ਲੈ, ਜਾ ਤੂੰ ਮੋਈ ਹੋਈ ਗਊ ਜਿਵਾ।' ਇਸ ਤੋ ਧੱਕੇ ਨਾਲ ਲੋਕਾ ਦਾ ਧਰਮ ਬਦਲਣ ਦਾ ਪਤਾ ਲਗਦਾ ਹੈ।

ਸਾਹਾ ਤੇ ਅਮੀਰਾ ਦੇ ਚੋਜ, ਜੋ ਗੁਰੂ-ਗ੍ਰੰਥ ਵਿਚ ਵਰਨਣ ਕੀਤੇ ਗਏ ਹਨ, ਉਤੇ ਵੀ ਨਜ਼ਰ ਦਹੁਰਾਣੀ ਯੋਗ ਹੋਵੇਗੀ। ਉਨ੍ਹਾ ਦੀ ਫੌਜ ਚਾਰ ਤਰ੍ਹਾ ਦੀ ਹੈ–ਹਾਥੀ, ਰੱਥ, ਘੋੜੇ, ਪੈਦਲ। ਤੁਪਕ (ਛੋਟੀ ਤੁਪਕ) ਦਾ ਜ਼ਿਕਰ ਬਾਬਰ ਦੇ ਹੱਲੇ ਵੇਲੇ ਗੁਰੂ ਨਾਨਕ ਨੇ ਕੀਤਾ ਹੈ। ਕਿਲ੍ਹਿਆ ਦੀ ਦੀਵਾਰ ਦੋਹਰੀ ਤੇ ਪੱਕੀ ਹੁੰਦੀ ਹੈ ਤੇ ਉਨ੍ਹਾ ਦੇ ਆਸ ਪਾਸ ਤ੍ਰੋਹਰੀ ਖਾਈ। ਉਨ੍ਹਾਂ ਦੇ ਤਾਜ਼ੀ ਘੋੜੇ, ਊਠ, ਹਾਥੀ, ਖਾਪਰ, ਨਿਵਾਰੀ ਪਲੰਘ ਤੰਬੂ, ਕਨਾਤ (ਸਰਾਇਚੇ), ਕੀਮਖਾਬ (ਲਾਲਤੋੋਂ), ਸਿਰ ਤੇ ਝੂਲਦੇ ਸੁਨਹਿਰੀ ਛਤਰ, ਨੇਜੇ, ਵਾਜੇ, ਝੰਡੇ, ਹਰ ਪਾਸਿਓ ਸਲਾਮਾ, ਵਡੇ ਵਡੇ ਧੌਲਰ, ਹਰਮ-ਸਰਾ, ਅਨੇਕ ਇਸਤ੍ਰੀਆ, ਉਨ੍ਹਾ ਦੇ ਚਪੜਾਸੀਆਂ ਦੀ ਲਾਲ ਕਵਾਇ (ਬਰਦੀ), ਦਲੀਚੇ (ਗ਼ਲੀਚੇ), ਬਗ਼ੀਚੇ, ਚੋਆ-ਚੰਦਨ ਮਹਿਕੇ, ਬਸਤਰ ਤੇ ਸੇਜਾ ਦਾ ਜ਼ਿਕਰ ਥਾ ਥਾ ਤੇ ਲਭਦਾ ਹੈ, ਜੋ ਉਨ੍ਹਾ ਦੀ ਐਸ਼-ਪ੍ਰਸਤੀ ਵਲ ਇਸ਼ਾਰਾ ਕਰਦਾ ਹੈ। ਰਾਜ ਹੰਨੇ ਹੰਨੇ ਵੰਡਿਆ ਹੋਇਆ ਹੈ, ਇਸੇ ਲਈ ਗੁਰੂ ਨਾਨਕ 'ਸਗਲ ਸ੍ਰਿਸ਼ਟ ਮਹਿ ਏਕੋ ਰਾਜਾ' ਦੀ ਮੰਗ ਕਰਦੇ ਹਨ। ਰਾਜੇ ਆਪਣਾ ਰਾਜ ਵਧਾਣ ਲਈ ਹਰ ਵੇਲੇ ਜਦੋ-ਜਹਿਦ ਕਰਦੇ ਰਹਿੰਦੇ ਹਨ ਤੇ ਉਨ੍ਹਾ ਦੀ ਤ੍ਰਿਪਤੀ ਕਿਸੇ ਤਰ੍ਹਾ ਕਿਧਰੇ ਨਹੀ ਹੁੰਦੀ, ਜਿਵੇ ਮਾਰੂਥਲ ਦੀ, ਭਾਵੇ ਕਿੰਨਾ ਪਾਣੀ ਉਸ ਵਿਚ ਢੁਕ ਪਵੇ। ਸ਼ਿਕਾਰ ਦਾ ਰਿਵਾਜ ਵੀ ਹੈ – ਸਿਕਾਰ ਚੜ੍ਹਨ ਦਾ। ਘੋੜੇ ਤੇ ਸ਼ਿਕਾਰ ਹੁੰਦਾ ਹੋਵੇਗਾ।

ਉਸ ਵੇਲੇ ਦੇ ਵਰਤੇ ਜਾਦੇ ਹਥਿਆਰਾਂ ਵਿਚੋਂ ਕੁਝ ਕੁ ਇਹ

ਕਿਹੜੇ ? ਸਾਰੇ ਬ੍ਰਹਿਮੰਡ ਨੂੰ ਤਿੰਨਾਂ ਹਿਸਿਆ ਤੇ ਚੌਦਾ ਲੋਕਾਂ ਜਾ ਚਾਰ ਖਾਣੀਆ ਵਿਚ ਵੰਡਿਆ ਹੈ। ਤਿੰਨ ਹਿੱਸੇ ਹਨ–ਪਤਾਲ (ਧਰਤ ਹੇਠਾ) ਆਕਾਸ਼ (ਧਰਤੀ ਉਪਰ), ਤੇ ਧਰਤੀ। ਬੋਲੀ (ਬਾਣੀ) ਵੀ ਚਾਰ ਤਰ੍ਹਾ ਦੀ ਮੰਨੀ ਗਈ ਹੈ – ਮੱਧਮਾ, ਬੈਖਰੀ, ਪਰ੍ਹਾ, ਬਸੰਤੀ, ਜਿਉਂ ਜਿਉਂ ਉਹ ਗਲੇ, ਤਾਲੂ, ਦੰਦਾ ਤੇ ਹੋਠਾ ਤੋਂ ਉਚਾਰਨ ਹੁੰਦੀ ਹੈ, ਉਸ ਅਨੁ-ਸਾਰ। ਸੱਤ ਦੀਪ ਦਸੇ ਹਨ, ਸੱਤ ਸਾਗਰ। ਉਸ ਵੇਲੇ ਜਿਹੜਾ ਇਹ ਇਹ ਵਿਸਵਾਸ਼ ਸੀ ਕਿ ਧਰਤੀ ਧੌਲਾ ਬਲਦ ਦੇ ਸਹਾਰੇ ਖਲੋਤੀ ਹੋਈ ਹੈ, ਗੁਰੂ ਨਾਨਕ ਨੇ ਉਸ ਨੂੰ ਰਦ ਕਰ ਦਿਤਾ ਹੈ, ਇਹ ਆਖ ਕੇ ਕਿ 'ਧਰਤੀ ਤਾ ਹੋਰ ਪਰੈ ਹੋਰ ਹੋਰ ਹੈ', ਉਸ ਹਰੇਕ ਧਰਤੀ ਦੇ ਭਾਰ ਥਲੇ ਕੌਣ ਹੈ ? ਇਸੇ ਤਰ੍ਹਾ 'ਸਸ ਘਰ ਸੂਰ ਸਮਾਇੰਦਾ' ਵਲ ਇਸ਼ਾਰਾ ਦਸਦਾ ਹੈ ਕਿ ਗੁਰੂ ਸਾਹਿਬ ਨੂੰ ਪਤਾ ਸੀ,ਕਿ ਚੰਨ ਆਪਣੀ ਰੋਸ਼ਨੀ ਕਿਥੋਂ ਲੈਂਦਾ ਹੈ ? ਸੱਤ ਆਕਾਸ਼ ਤੇ ਸੱਤ ਪਤਾਲ ਦਾ ਮੁਸਲਮਾਨੀ ਵਿਸਵਾਸ਼ ਵੀ ਗੁਰੂ ਸਾਹਿਬ ਨੇ ਰੱਦ ਕੀਤਾ ਹੈ,'ਪਾਤਾਲਾ ਪਾਤਾਲ,ਲਖ ਆਗਾਸਾ ਆਗਾਸ' ਆਖ ਕੇ। ਉਨ੍ਹਾ ਇਹ ਵੀ ਦੱਸਿਆ ਹੈ, ਕਿ ਸੂਰਜ ਸਾਡੀ ਧਰਤੀ ਦਾ ਹੀ ਨਹੀਂ, ਹੋਰ ਧਰਤੀਆ ਦੇ ਵੀ ਹਨ। 'ਕੇਤੇ ਇੰਦ ਚੰਦ ਸੂਰ, ਕੇਤੇ ਕੇਤੇ ਮੰਡਲ ਦੇਸ' ਹਨ। ਉਨ੍ਹਾਂ ਦਾ ਵਿਸ਼ਵਾਸ ਇਹ ਵੀ ਹੈ, ਜੁ ਸੂਰਜ ਚੰਨ ਬਾਕੀ ਕਾਇਨਾਤ ਵਾਗ ਸਦੀਵੀ ਚਾਲ ਵਿਚ ਪਏ ਹੋਏ ਹਨ –'ਕੋਹ ਕ੍ਰੋੜੀ ਚਲਤ ਨਾ ਅੰਤ।' ਸ੍ਰਿਸ਼ਟੀ ਦਾ ਮੁਢ ਦਸਣ ਲਗਿਆ ਵੀ ਉਨ੍ਹਾ ਮੁੱਢ ਵਿਚ 'ਅਰਬੰਦ ਨਰਬਦ ਧੁੰਦੂਕਾਰਾ' ਦਸਿਆ ਹੈ, ਜਿਸ ਵੇਲੇ ਨਾ ਧਰਤੀ ਸੀ, ਨਾ ਆਕਾਸ਼, ਨਾ ਦਿਨ, ਨਾ ਰਾਤ, ਨਾ ਸੂਰਜ, ਨਾ ਚੰਦ, ਨਾ ਪਉਣ, ਨਾ ਪਾਣੀ, ਨਾ ਰੁਖ, ਨਾ ਮਨੁੱਖ ਸੀ। ਆਪ ਹੀ ਰੱਬ ਨੇ ਆਪਣੇ ਹੁਕਮ ਨਾਲ ਸਭ ਰਚਨਾ ਰਚ ਦਿਤੀ, ਪਰ ਗੁਰੂ ਅਰਜਨ ਨੇ ਇਹ ਲਿਖ ਕੇ ਕਿ ਕਈ ਜਨਮ ਮਨੁੱਖ ਸੈਲ (ਪਥਰ) ਦੀ ਜੂਨ ਵਿਚ ਰਿਹਾ, ਕਈ ਜਨਮ ਸਾਖ (ਬ੍ਰਿਛ-ਬੂਟੇ) ਦੀ ਜੂਨ ਵਿਚ,

ਫਿਰ ਕੀੜੇ ਪਤੰਗੇ, ਤੇ ਵਡੇ ਜਨੌਰਾਂ ਤੋਂ ਹੁੰਦਾ ਹੁੰਦਾ ਮਨੁਖ ਬਣਿਆ, ਕੀ ਇਸ਼ਾਰੇ–ਮਾਤਰ ਵਿਕਾਸ ਦੀ ਥੀਊਰੀ ਵਲ ਤਾਂ ਇਸ਼ਾਰਾ ਨਹੀਂ ਕੀਤਾ ?

'ਸੂਰਜ ਏਕੋ ਰੁਤ ਅਨੇਕ' ਦੇ ਬਚਨ ਤੋਂ ਪਤਾ ਲਗਦਾ ਹੈ ਕਿ ਰੁਤਾਂ ਦਾ ਬਦਲਣਾ ਸੂਰਜ ਦੀ ਗਰਦਸ਼ ਦਾ ਨਤੀਜਾ ਸਮਝਿਆ ਜਾਂਦਾ ਸੀ।

ਉਨ੍ਹਾਂ ਨੇ ਇਹ ਵੀ ਫੁਰਮਾਇਆ ਹੈ ਕਿ ਜਲ ਅਕਾਸ਼ ਦੀ ਸੁੰਨ ਵਿਚ ਸਮਾ ਰਿਹਾ ਹੈ। ਅਰਥਾਤ ਪਾਣੀ ਨਿਰਾ ਸਮੁੰਦਰ ਵਿਚ ਹੀ ਨਹੀਂ, ਓਥੇ ਵੀ ਹੈ ਜਿਥੇ ਨਹੀਂ ਦਿਸਦਾ, ਜਿਵੇਂ ਅਗਨੀ ਪਾਣੀ ਵਿਚ ਵੀ ਵਸਦੀ ਹੈ (ਹੁਣ ਬਿਜਲੀ ਕਢ ਕੇ ਪ੍ਰਤੱਖ ਨਹੀਂ ਦਿਸ ਪਿਆ ?) ਤੇ ਲਕੜੀ ਵਿਚ ਵੀ। ਕਬੀਰ ਨੇ ਹਰ ਪੱਤੀ ਵਿਚ ਜੀਵ ਦਸਿਆ ਹੈ, ਜੋ ਸਾਇੰਸ ਦੀ ਅਤਿ ਨਵੀਂ ਖੋਜ ਦੇ ਅਨੁਕੂਲ ਹੈ।

ਕੁਝ ਕੁ ਹੋਰ ਸਮਾਜੀ ਰਿਵਾਜਾਂ ਵਲ ਵੀ ਇਸਾਰਾ ਮਿਲਦਾ ਹੈ, ਗੁਰੂ-ਗ੍ਰੰਥ ਵਿਚ। ਮਿਸਾਲ ਲਈ ਮਰੇ ਹੋਏ ਸਰੀਰ ਨੂੰ ਨੁਹਾਲਣਾ, ਤੇ ਰੇਸ਼ਮ ਵਿਚ ਲਪੇਟਣਾ, ਲੋਕਾਂ ਦਾ ਢਾਹਾਂ ਮਾਰ ਕੇ ਰੋਣਾ ਤੇ 'ਹਾਏ ਹਾਏ' ਕਰ ਕੇ ਛਾਤੀ ਨੂੰ ਪਿੱਟਣਾ, ਕਈਆਂ ਦਾ ਦੱਬਿਆ ਜਾਣਾ, ਕਈਆਂ ਨੂੰ ਸਾੜਿਆ ਜਾਣਾ, ਕਈਆਂ ਨੂੰ ਕੁਤਿਆਂ ਨੇ ਖਾਣਾ, ਕਈਆਂ ਦਾ ਸਮੁੰਦਰ ਵਿਚ ਰੋੜ੍ਹਿਆ ਜਾਣਾ, ਕਈਆਂ ਦਾ 'ਹਸਣਿ ਪਾਇ।' ਮੋਇ ਪਿੱਤਰਾਂ ਦੀ ਰੂਹ ਦਾ ਵਿਨਾਸ ਨਾ ਹੋਇਆ ਮੰਨਣਾ, ਤੇ ਉਨ੍ਹਾਂ ਪਿਛੇ ਦਾਨ ਦੇਣਾ, ਪਿੰਡ ਭਰਨੇ, ਕਿਰਿਆ ਕਰਨੀ, ਪੱਤਲਾਂ ਦੇਣੀਆਂ, ਦੀਵਾ ਮਣਸਣਾ ਆਮ ਪ੍ਰਚਲਤ ਸੀ। ਇਥੋਂ ਤਕ ਕਿ ਚੋਰ ਵੀ ਪਿੱਤਰਾ ਨਮਿੱਤ ਦਾਨ ਦੇਂਦੇ ਸਨ।

ਜੰਞ ਲੜਕੀ ਦੇ ਬੂਹੇ ਤੇ ਆਉਣ ਵੇਲੇ ਢੁਕਾ ਹੁੰਦਾ ਸੀ, ਤੂਤੀਆਂ ਵਾਜਿਆਂ ਦੀ ਕੜਕੁਟ ਵਿਚ, ਵਿਆਂਹੁਦੜ ਸੂਹੀ ਕਰਦੀ ਸੀ ਸੱਸ ਦੀ, ਸਸਾਂ ਨੂੰਹਾਂ ਦੇ ਸਿਰ ਉਤੋਂ ਪਾਣੀ ਵਾਰ ਕੇ ਪੀਂਦੀਆਂ ਸਨ, ਵਿਆਹ

ਪਾਧਿਆ ਤੋਂ ਸੁਧਾਏ ਜਾਂਦੇ ਸਨ, ਤੇ 'ਮਿਲ ਕਰ ਪਾਵਹੁ ਤੇਲ,' ਜਿਸ ਵੇਲੇ ਵਿਆਹੀ ਕੁੜੀ ਸਹੁਰੇ ਘਰ ਦੇ ਬੂਹੇ ਵਿਚ ਪੈਰ ਰਖਦੀ ਸੀ ਸ਼ਗਨ ਦੇ ਤੌਰ ਤੇ। ਉਸ ਦਾ ਮੁਢ ਵਿਚ ਬੜਾ ਆਦਰ ਹੁੰਦਾ ਸੀ, ਤੇ ਉਹ ਡੋਲੀ ਵਿਚ ਬਹਿ ਕੇ ਆਉਂਦੀ ਸੀ। ਵਿਆਹ ਤੋਂ ਪਿਛੋਂ ਮੁਕਲਾਵੇ ਦਾ ਰਿਵਾਜ ਸੀ।

'ਸਭਨਾ ਸਹੁਰੇ ਵੰਜਣਾ, ਸਭ ਮੁਕਲਾਵਣਹਾਰ।'

ਲੋਕਾ ਵਿਚ ਸੂਤਕ ਆਨ ਮੰਨਿਆਂ ਜਾਂਦਾ ਸੀ। ਸੁੱਚ ਭਿੱਟ ਦੇ ਖਿਆਲ ਨਾਲ ਚੌਕਾ ਫੇਰਨਾ ਤੇ ਕਾਰਾ ਕਢਣੀਆ ਵੀ ਪ੍ਰਚਲਤ ਸਨ। ਪਤੀ ਨੂੰ ਪਰਦੇਸ ਭੇਜਣ ਤੋਂ ਪਤਨੀਆ ਵਿਚ ਬੜੀ ਘਬਰਾਹਟ ਸੀ :–

'ਪਿਰ ਪਰਦੇਸਿ ਨਾ ਜਾਹੁ, ਵਸਹੁ ਘਰ ਮੇਰੇ।'

ਸ਼ਾਇਦ ਆਵਾਜਾਈ ਦੇ ਸਾਧਨ ਘਟ ਸਨ, ਇਸ ਲਈ ਸਮੁੰ-ਦਰ ਤੋਂ ਡਰ ਲਗਦਾ ਜਾਪਦਾ ਹੈ ਲੋਕਾ ਨੂੰ। ਇਵੇਂ ਤਾ ਨਹੀਂ ਸੰਸਾਰ ਨੂੰ 'ਸਾਗਰ' ਆਖਿਆ ਗਿਆ, ਜਿਸ ਵਿਚੋਂ ਮਨੁੱਖ ਦਾ ਪਾਰ ਉਤਾਰਾ ਹੋਣਾ ਲੋੜੀਏ। ਬੋਹਿਥ (ਜਹਾਜ਼) ਤੇ ਬੇੜੀ-ਤੁਲਹਾ ਦਾ ਘੜੀ ਮੁੜੀ ਆਇਆ ਵਰਨਣ ਦਸਦਾ ਹੈ ਕਿ ਵਪਾਰ ਸਮੁੰਦਰ ਦੇ ਰਸਤੇ ਵੀ ਹਿੰਦ ਨਾਲ ਬਾਹਰ ਦੇ ਦੇਸਾਂ ਦਾ ਹੁੰਦਾ ਸੀ।

ਗਊ ਤੇ ਸੂਰ ਹਿੰਦੂ ਤੇ ਮੁਸਲਮਾਨ ਲਈ ਹੁਣ ਵਾਗ ਹੀ ਗਾਲ੍ਹ ਸਨ। ਪਰਾਇਆ ਹੱਕ ਮਾਰਨਾ ਗੁਰੂ-ਗ੍ਰੰਥ ਵਿਚ ਇਨ੍ਹਾ ਨੂੰ ਖਾਣ ਦੇ ਤੁਲ ਮਿਥਿਆ ਗਿਆ ਹੈ।

ਗੁਰੂ-ਗ੍ਰੰਥ ਵਿਚ ੬੮ ਤੀਰਥਾ ਦਾ ਵਰਨਣ ਘੜੀ ਮੁੜੀ ਕੀਤਾ ਗਿਆ ਹੈ, ਭਾਵੇਂ ਸਾਰਿਆ ਦਾ ਵੇਰਵਾ ਦਿੱਤਾ ਨਹੀਂ ਗਿਆ। ਕੁਝ ਕੁ ਪ੍ਰਸਿਧ ਅਸਥਾਨ ਜਿਨ੍ਹਾ ਦਾ ਜ਼ਿਕਰ ਆਇਆ ਹੈ, ਇਹ ਹਨ :–

ਉੜੀਸਾ, ਜਗਨਨਾਥ ਪੁਰੀ, ਕਾਬਾ, ਗੋਇੰਦਵਾਲ, ਹਰਦੁਆਰ, ਲੰਕਾ, ਕਾਸੀ, ਕੇਦਾਰਾ, ਕਾਬਲ, ਕਰਤਾਰ ਪੁਰ, ਕੁਰਖੇਤਰ, ਕੈਲਾਸ

ਪਰਬਤ, ਖੁਰਾਸਾਨ, ਗਇਆ, ਗੰਗਾ, ਸਰਸਵਤੀ, ਜਮਨਾ, ਗੋਦਾ
ਗੋਮਤੀ, ਪਰਿਯਾਗ (ਅਲਾਹਾਬਾਦ), ਦਵਾਰਕਾ, ਬਿੰਦਰਾ
ਮਾਨਸਰੋਵਰ, ਮਾਰਵਾੜ, ਰਿਖੀਕੇਸ਼, ਖਡੂਰ, ਬਿਆਸ, ਮਥਰਾ । ਇ
ਤੋਂ ਪਤਾ ਲਗਦਾ ਹੈ, ਕਿ ਉਤਰੀ ਹਿੰਦੁਸਤਾਨ ਨੂੰ ਹੀ ਉਸ
ਦੇਸ ਆਖਿਆ ਜਾਂਦਾ ਸੀ। ਦੱਖਣੀ ਤੇ ਪੂਰਬੀ ਹਿੰਦ ਨਾਲ
ਦਾ ਨਾਤਾ ਧਰਮ ਜਾਂ ਸਭਿਆਚਾਰ ਕਰ ਕੇ ਬੜਾ ਘਟ ਸੀ। ਪ੍ਰ
ਵਿਚੋਂ ਕੇਵਲ ਕਾਬਲ, ਖੁਰਾਸਾਨ ਤੇ ਕਾਬਾਦਾ ਜ਼ਿਕਰ ਮੁਸਲਮਾ
ਰਾਜਸੀ ਦਾਬੇ ਦਾ ਲਖਾਇਕ ਹੈ।

ਆਏ ਗਏ ਅਭਿਆਗਤ ਦੀ ਸੇਵਾ ਟਹਿਲ ਕਰਨੀ, ਚ
ਧੋਣ ਪੀਣੀ, ਪੈਰਾਂ ਦੀ ਧੂੜ ਮਥੇ ਤੇ ਲਾਣੀ, 'ਦਮੜਾ' (ਰੁਪਿ
ਖਰਚ ਕੇ ਚੀਜ਼ਾਂ ਦਾ ਮਿਲਣਾ [ਭਾਵ ਚੀਜ਼ਾਂ ਦੇ ਵੱਟੇ ਸੱਟੇ ਦਾ ਰ
ਨਹੀਂ ਸੀ, ਰੁਪਏ ਨਾਲ ਲੈਣ ਦੇਣ ਹੁੰਦਾ ਸੀ] ਸੂਮਾਂ ਦਾ ਧਨ ਨੂੰ
ਦਬਾਣਾ [ਡਰ ਕਰ ਕੇ ਜਾਂ ਲਾਲਚ ਕਰ ਕੇ] ਤੇ ਧਨ ਦਾ ਤੁਰਨਾ ਕਿ
ਘਟ, ਜਿੱਥੇ ਆਣਾ ਨਿੱਠ ਕੇ ਬਹਿ ਜਾਣਾ ਉਦੋਂ ਦੇ ਜਾਗੀਰ
ਨਿਜ਼ਾਮ ਵਿਚ ਇਨਬਿਨ ਢੁਕਦਾ ਹੈ। ਫਿਰ ਗਰੀਬਾਂ ਦੀ ਰੋਟੀ
ਕਾਠ ਵਰਗੀ ਤੇ ਅਮੀਰਾ ਦੀ ਚੋਪੜੀ ਹੋਈ, ਗ਼ਰੀਬਾਂ ਦੀਅ
ਛਪਰੀਆਂ ਤੇ ਅਮੀਰਜ਼ਾਦਿਆਂ ਦੇ ਚਿਤਰਕਾਰੀ-ਮੜ੍ਹੇ ਧੌਲਰ ਨਾਲੋ
ਹੋਣੇ ਉਸ ਵੇਲੇ ਦੇ ਸਭਿਆਚਾਰਕ ਵਿਕਾਸ ਦਾ ਪਤਾ ਦੇਂਦੇ ਹਨ।

# ੪.

## ਗੁਰੂ ਗ੍ਰੰਥ
## ਦੀ
## ਕੁਦਰਤ-ਕਵਿਤਾ



ਗੁਰੂ ਗ੍ਰੰਥ ਦੀ ਕਵਿਤਾ ਵਿਚ ਕੁਦਰਤ ਦੇ ਕ੍ਰਿਸ਼ਮਿਆਂ ਨੂੰ ਦੇਵ-ਰੂਪ ਨਹੀਂ ਦਿਤਾ ਗਿਆ, ਨਾ ਹੀ ਮਨੁੱਖ-ਰੱਬ-ਕੁਦਰਤ ਦੀ ਅਭੇਦਤਾ ਦਰਸਾ ਕੇ ਕੁਦਰਤ-ਪੂਜਾ ਜਾ ਕੁਦਰਤ ਵਿਚੋਂ ਕਾਦਰ ਦੇ ਸਰੂਪ ਨੂੰ ਵੇਖਣ ਉਤੇ ਜ਼ੋਰ ਦਿਤਾ ਗਿਆ ਹੈ। ਮਨੁੱਖ ਦੇ ਹੀਅੜੇ ਵਾਂਗ ਕੁਦਰਤ ਵਿਚ ਵੀ ਇਕੋ ਪਰਮ-ਤੱਤ ਦੀ ਜੋਤ ਬਲ ਰਹੀ ਹੈ, 'ਬਲਿਹਾਰੀ ਕੁਦਰਤ ਵਸਿਆ', ਤੇ ਮਨੁੱਖ ਵਾਂਗ ਕੁਦਰਤ ਵੀ ਉਸੇ ਦੇ ਹੁਕਮ ਵਿਚ ਬੱਧੀ, ਭੈ ਵਿਚ ਥਰਹਰ ਕੰਬਦੀ ਕਾਰ ਕਰਦੀ ਹੈ:—

'ਭੈ ਵਿਚ ਪਵਣੁ ਵਹੈ ਸਦ ਵਾਉ।
ਭੈ ਵਿਚਿ ਚਲਹਿ ਲਖ ਦਰੀਆਉ।
ਭੈ ਵਿਚ ਅਗਨਿ ਕਢੈ ਵੇਗਾਰਿ।

ਭੈ ਵਿਚਿ ਧਰਤੀ ਦਬੀ ਭਾਰਿ।
ਭੈ ਵਿਚ ਸੂਰਜੁ, ਭੈ ਵਿਚ ਚੰਦੁ।
ਕੋਹ ਕਰੋੜੀ ਚਲਤ ਨ ਅੰਤੁ।'

ਇਹੀ ਸਾਂਝ ਕੁਦਰਤ ਤੇ ਮਨੁੱਖ ਦੀ ਹੈ। ਦੋਹਾਂ ਦੇ ਸਿਰ ਉਤੇ 'ਅਮਰ ਕਰਾਰਾ' ਗਰਜ ਰਿਹਾ ਹੈ ਤੇ ਦੋਵੇਂ 'ਜਿਵ ਜਿਵ ਹੁਕਮ, ਤਿਵੈ ਤਿਵ ਕਾਰ' ਕਰੀ ਜਾ ਰਹੇ ਹਨ। ਇਸੇ ਨੂੰ ਹੀ ਕੁਦਰਤ ਦਾ ਹਰੀ-ਸਿਮਰਨ ਆਖਿਆ ਹੈ:-

'ਸਿਮਰੈ ਧਰਤੀ ਅਰੁ ਆਕਾਸਾ।
ਸਿਮਰਹਿ ਚੰਦ ਸੂਰਜ ਗੁਣ ਤਾਸਾ।
ਪਉਣੁ ਪਾਣੀ ਬੈਸੰਤਰ ਸਿਮਰਹਿ,
ਸਿਮਰੈ ਸਗਲ ਉਪਾਰਜਨਾ।'

(ਮਾਰੂ ਸੋਲਹੇ ਮ: ੫)

ਇਸੇ ਲਈ ਇਨ੍ਹਾਂ ਨੂੰ ਵੇਖ ਵੇਖ ਮਨੁੱਖ ਵਿਸਮਾਦ ਵਿਚ ਆਉਂਦਾ ਹੈ ਤੇ ਜਾਣਨ ਲਗਦਾ ਹੈ ਕਿ ਏਨੇ ਅਟੱਲ ਸੁਭਾ ਪ੍ਰਕ੍ਰਿਤੀ ਦੀਆਂ ਅਡੋ ਅਡ ਤਾਕਤਾਂ ਦੇ, ਇਕ ਬਝਵੇਂ ਨੇਮ ਵਿਚ ਕਾਰ ਕਰਦੇ, ਕਿਸੇ ਬੇ-ਕਾਇਦਗੀ ਦੇ ਲਖਾਇਕ ਨਹੀਂ, ਸਗੋਂ ਕਿਸੇ ਤਰਤੀਬ, ਨੇਮ, ਆਦਰਸ਼ ਦੇ ਲਖਾਇਕ ਹਨ। ਇਨ੍ਹਾਂ ਦੇ ਪਿਛੇ ਕੋਈ ਸੋਚਵਾਨ ਸ਼ਕਤੀ ਕੰਮ ਕਰ ਰਹੀ ਹੈ। ਹਰੇਕ ਵਿਚ ਅੱਡਰੀ ਨਾਂਹ, ਸਗੋਂ ਹਰੇਕ ਵਿਚ ਓਹੀ, ਜਿਸ ਨਾਲ ਇਕ ਦੂਜੇ ਦੀਆਂ ਪ੍ਰਤੀਕਰਮ ਹੁੰਦੀਆਂ ਹੋਈਆਂ ਵੀ ਇਹ ਤਾਕਤਾਂ ਇਕ ਸਮੁੱਚੀ ਇਕਾਈ ਵਿਚ ਬੱਝੀਆਂ ਹਨ। ਮਨੁੱਖ ਲਈ ਇਹ ਲਾਭਵੰਦੀਆਂ ਤਾਂ ਹਨ, ਪਰ ਇਹ ਉਸਦਾ ਆਦਰਸ਼ ਨਹੀਂ। ਹਾਂ, ਉਨ੍ਹਾਂ ਤੋਂ ਉਹ ਆਪਣੇ ਜੀਵਨ-ਰਾਹ ਨੂੰ ਰੱਬ ਵਲ ਮੋੜਨ ਲਈ ਉਤਸਾਹ ਲੈ ਸਕਦਾ ਹੈ। ਜੇ ਬਾਹਰੋਂ ਦਿਸਦੀ ਜੜ੍ਹ-ਕੁਦਰਤ ਇਕ

ਬਝਵੇਂ ਨੇਮ ਨੂੰ ਸੁਤੇ ਸਿਧ ਹੀ ਪਾਲਦੀ ਹੈ ਤਾਂ ਚੈਤੰਨ ਮਨੁੱਖ ਕਿਉਂ ਨਾ ਉਸ ਨੇਮ ਜਾ 'ਹੁਕਮ' ਨੂੰ ਖੋਜੇ, ਬੁਝੇ ਤੇ ਉਸਦੇ ਆਖੇ ਲਗ ਜੀਵਨ-ਆਦਰਸ ਨੂੰ ਪ੍ਰਾਪਤ ਕਰੇ। ਜੇ ਗਗਨ ਦੇ ਥਾਲ ਵਿਚ ਜੜ੍ਹੇ ਚੰਦ ਸੂਰਜ ਦੇ ਦੀਵੇ ਤੇ ਤਾਰਾ-ਮੰਡਲ ਦੇ ਮੋਤੀ ਹਰਦਮ, ਹਰ ਘੜੀ, ਕਿਸੇ 'ਹੁਕਮ' ਤੋਂ ਬਲਿਹਾਰ ਜਾ ਰਹੇ, ਮਾਨੋਂ ਉਸਦੀ ਆਰਤੀ ਉਤਾਰਦੇ ਹਨ, ਜਦ ਪਵਣ ਉਸਦੀ ਚੌਰੀ ਕਰਦੀ, ਮਲਿਆਗਰ ਚੰਦਨ ਦੀ ਧੂਪ ਉਸ ਅਗੇ ਧੁਖਦੀ ਤੇ ਸਗਲ ਬਨਰਾਇ ਦੇ ਫੁੱਲ ਉਸ ਅਗੇ ਆਪਣੀ ਖੁਸ਼ਬੂਈ ਦਾ ਢੋਆ ਭੇਟ ਕਰਦੇ ਹਨ ਤਾਂ ਮਨੁੱਖ ਕਿਉਂ ਨਾ ਕਰੇ ? ਜਿਸ ਪਰਮ-ਜੋਤ ਦੇ ਅਗੇ.—

ਭਾਰ ਅਠਾਰਹ ਮਾਲਣਿ ਤੇਰੀ।
ਚਉਰੁ ਢੁਲੈ ਪਵਣੈ ਲੈ ਫੇਰੀ।
ਚੰਦੁ ਸੂਰਜ ਦੁਇ ਦੀਪਕ ਰਾਖੇ।
ਸਸਿ ਘਰਿ ਸੂਰੁ ਸਮਾਇਦਾ।

(ਮਾਰੂ ਮ: ੧)

ਉਸ ਤੋਂ ਮਨੁੱਖ ਕਿਉਂ ਨਾ ਜੀਉ ਸਦੱਕੜੇ ਹੋਵੇ ? ਕੁਦਰਤ ਦੀ ਅਥਾਹ ਵਿਸ਼ਾਲਤਾ, ਉਸਦੇ ਰੰਗਾ ਰੰਗਪਨ, ਉਸਦੀ ਤਾਕਤ ਤੇ ਕਹਿਰ, ਉਸਦੀ ਕੋਮਲਤਾ ਤੇ ਕੰਮ ਆਉਣ ਦਾ ਸੁਭਾਉ ਤੇ ਸਭ ਕੁਝ ਉਤੇ ਉਸਦਾ ਨਿਯਮ-ਬੰਧ ਹੋਣਾ ਮਨੁੱਖ ਨੂੰ ਇਹੀ ਸੁਝਾਉਂਦੇ ਹਨ ਕਿ ਜਿਵੇਂ 'ਕੁਦਰਤ ਤੇਰੀ ਬਿਸਮਾ' ਹੈ, ਤਿਵੇਂ 'ਤੂੰ'(ਹੇ ਚੀਜ਼ਾਂ ਦੀ ਮੂਲ-ਸਤਾ) ਅਚ-ਰਜ ਹੈਂ। ਕੁਦਰਤੀ ਤੱਤਾ ਦੇ ਸੁਭਾ ਤੇ ਜੀਵਨ-ਜਾਚ ਤੋਂ ਇਹ ਵੀ ਪਤਾ ਲਗਦਾ ਹੈ (ਜਿਸਦੀ ਪ੍ਰੋੜ੍ਹਤਾ ਵਰਤਮਾਨ ਸਾਇੰਸ ਵੀ ਕਰਦੀ ਹੈ) ਕਿ ਉਹ ਜੜ੍ਹ ਨਹੀਂ, ਚੈਤੰਨ ਹੈ ਤੇ ਮਨੁੱਖ ਤੇ ਉਨ੍ਹਾਂ ਦੀ ਬਣਤਰ ਜਾ ਸੁਭਾ ਵਿਚ ਭਿੰਨਤਾ ਬਾਹਰ-ਮੁਖੀ ਹੈ, ਅੰਤਰ-ਮੁਖੀ ਕੋਈ ਨਹੀਂ, ਇਹ

ਭਿੰਨਤਾ 'ਵੰਨਗੀ' ਦੀ ਨਹੀਂ, 'ਦਰਜੇ' ਦੀ ਭਾਵੇਂ ਹੋਵੇ। ਦੋਵੇਂ ਇਕੋ ਪ੍ਰਕਾਸ਼ ਨਾਲ ਚਾਨਣਿਆਏ ਜਾ ਰਹੇ ਹਨ, ਦੋਹਾਂ ਵਿਚ ਓਹੀ ਤੱਤ ਜੁੜੇ, ਬਧੇ ਹੋਏ ਕਾਰ ਕਰਦੇ ਹਨ; ਮਨੁੱਖ ਦੇ ਅੰਦਰ ਦਾ ਪਸਾਰਾ ਵੀ ਓਹੀ ਹੈ ਜੋ ਉਸਨੂੰ ਬਾਹਰ ਖਿਲਰਿਆ ਦਿਸ ਰਿਹਾ ਹੈ। ਓਹੀ ਪੌਣ, ਪਾਣੀ, ਬੈਸੰਤਰ, ਧਰਤੀ, ਗਗਨ, ਮਨੁਖ ਦੇ ਅੰਦਰ ਵਸਦੇ ਹਨ, ਜੋ ਬਾਹਰ ਦਿਸਦੇ ਹਨ। ਓਵੇਂ ਹੀ ਮਨੁੱਖ ਜੰਮਦਾ, ਵਧਦਾ, ਕਾਰ ਕਰਦਾ ਤੇ ਮਰਦਾ ਹੈ, ਜਿਵੇਂ ਕੋਈ ਬਿਰਖ, (ਹੈਨ ਭਾਵੇਂ ਬਾਕੀ ਸਭ ਜੂਨਾਂ ਮਨੁੱਖ ਦੀ ਪਨਿਹਾਰੀ ਵਾਂਗ ਤੇ ਸਿਕਦਾਰੀ ਸਭਨਾਂ ਉਤੇ ਉਸੇ ਦੀ ਹੈ)। ਇਵੇਂ ਹੀ ਉਸਦੀ ਆਤਮਾ ਵੀ ਸੜਦੀ, ਸੁਕਦੀ ਹੈ, ਜੇ ਉਹ ਆਪਣੀ ਧਰਤੀ, ਰੱਬ, ਵਿਚ ਨਾ ਗੱਡੀ ਹੋਵੇ। ਕਦੀ ਉਹ ਪਾਣੀ ਵਾਂਗ ਸੀਤਲ ਹੁੰਦਾ ਪਵਣ ਵਾਂਗ ਝੁਲਦਾ ਹੈ, ਕਦੀ 'ਅਗਨਿ ਭਖੈ ਭੜਹਾਰੇ।' ਪਵਣ ਉਸਦਾ ਗੁਰੂ ਹੈ, ਪਾਣੀ ਪਿਤਾ ਹੈ, ਧਰਤੀ ਮਾਂ ਹੈ, ਦਿਨ-ਰਾਤ ਉਸਦੇ ਖਿਡਾਵੇ ਹਨ। ਬਾਕੀ ਸ੍ਰਿਸ਼ਟ ਵਾਂਗ ਪੈਦਾ ਉਹ ਵੀ ਪਾਣੀ ਤੋਂ ਹੀ ਹੋਇਆ ਹੈ:–

'ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲੁ ਹੋਇ।
ਜਲ ਤੇ ਤ੍ਰਿਭਵਣ ਸਾਜਿਆ ਘਟਿ ਘਟਿ ਜੋਤਿ ਸਮੋਇ।'

ਜਿਸ ਪਾਣੀ ਨਾਲ 'ਹਰਿਆ ਸਭ ਕੋਇ' ਹੈ, ਉਸ ਬਿਨਾਂ ਉਹ ਵੀ ਹਰਿਆ ਨਹੀਂ ਰਹਿ ਸਕਦਾ। ਜਦ ਹਾੜ੍ਹ ਦੇ ਸੋਕੇ ਪਿਛੋਂ,

'ਉਨਵੈ ਘਨਹਰੁ ਗਾਰਜੈ ਬਰਸੈ,
ਕੋਕਿਲ, ਮੋਰ, ਬੈਰਾਗੈ।
ਤਰਵਰ, ਬਿਰਖ, ਬਿਹੰਗ, ਭੁਇਅੰਗਮ,
ਘਰਿ ਪਿਰੁ ਧਨ ਸੋਹਾਗੈ।'

ਹੁੰਦਾ ਹੈ ਤਾਂ ਉਸਦਾ ਅੰਦਰਲਾ ਵੀ ਮੌਲਦਾ ਹੈ ਤੇ ਦੁਖ ਭੁਖ ਉਸਦੀ ਦੂਰ

ਹੋ ਜਾਂਦੀ ਹੈ:—

‘ਸਾਵਣ ਆਇਆ ਝਿਮਝਿਮਾ,
ਹਰਿ ਗੁਰਮੁਖਿ ਨਾਮੁ ਧਿਆਇ।
ਦੁਖ ਭੁਖ ਕਾੜ ਸਭੁ ਚੁਕਾਇਸੀ,
ਮੀਹੁ ਵੁਠਾ ਛਹਿਬਰ ਲਾਇ।
ਸਭ ਧਰਤਿ ਭਈ ਹਰਿਆਵਲੀ,
ਅੰਨ ਜੰਮਿਆ ਬੋਹਲ ਲਾਇ।’

ਇਸੇ ਲਈ ‘ਮੀਂਹ ਪਇਆ, ਪਰਮੇਸਰ ਪਾਇਆ’ ਵਾਗ ਹੈ। ਸਾਵਣ ਦੀ ਛਮਛਮਾਈ ਨੂੰ ਗੁਰੂ ਗ੍ਰੰਥ ਦੀ ਬਾਣੀ ਵਿਚ ਇਸੇ ਲਈ ਹੁਨਰ ਦੀ ਸਾਰੀ ਕਾਰੀਗਰੀ ਨਾਲ, ਕਈ ਪਾਸਿਆ ਤੋਂ ਵਿਆਖਿਆ ਗਿਆ ਹੈ। ਉਦਾਹਰਣ ਵਜੋਂ, ਜਦ ਸਾਵਣ ਵਿਚ ਪ੍ਰਿਯ ਕੋਲ ਹੋਵੇ ਤਾ,

‘ਊਪਰ ਬਨੈ ਅਕਾਸੁ, ਤਲੈ ਧਰ ਸੋਹਤੀ।
ਦਹਦਿਸ ਚਮਕੈ ਬੀਜੁਲ, ਮੁਖ ਕਉ ਜੋਹਤੀ।’

ਅਤੇ ਜੋ ਦੂਰ ਹੋਵੇ, ਤਾਂ:—

‘ਮੋਰੀ ਰੁਣ ਝੁਣ ਲਾਇਆ, ਭੈਣੇ ਸਾਵਣ ਆਇਆ।
ਤੇਰੇ ਮੁੰਧ ਕਟਾਰੇ ਜੇਵਡਾ, ਤਿਨਿ ਲੋਭੀ ਲੋਭੁ ਲੁਭਾਇਆ।
ਚੂੜਾ ਭੰਨੁ, ਪਲੰਘ ਸਿਉ ਮੁੰਧੇ, ਸਣੁ ਬਾਹੀ, ਸਣੁ ਬਾਹਾ।
ਏਤੇ ਵੇਸ ਕਰੇਦੀਏ ਮੁੰਧੇ, ਸਹੁ ਰਾਤੋ ਅਵਰਾਹਾ।
ਨਾ ਮਨੀਆਰੁ, ਨ ਚੂੜੀਆ, ਨਾ ਸੇ ਵੰਗੁੜੀਆਹ।
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ।
ਮਾਠਿ ਗੁੰਦਾਈ ਪਟੀਆ, ਭਰੀਐ ਮਾਗ ਸੰਧੂਰੇ।
ਅਗੈ ਗਈ ਨ ਮੰਨੀਆ, ਮਰਉ ਵਿਸੂਰਿ ਵਿਸੂਰੇ।

ਮੈ ਰੋਵੰਦੀ ਸਭੁ ਜਗੁ ਰੁਨਾ, ਰੁੰਨੜੇ ਵਣਹੁ ਪੰਖੇਰੂ ।
ਇਕ ਨ ਰੁਨਾ ਮੇਰੇ ਤਨ ਕਾ ਬਿਰਹਾ
ਜਿਨਿ ਹਉ ਪਿਰਹੁ ਵਿਛੋੜੀ ।'

ਜਾਪਦਾ ਇਵੇਂ ਹੈ, ਜਿਵੇਂ ਕੁਦਰਤ-ਮਾਂ ਸਾਡੇ ਸੁਖ ਵਿਚ ਵਿਗਸਦੀ ਤੇ ਦੁਖ ਵਿਚ ਕਹਿਰ ਕਹਿਰ ਹੋ ਨਿਬੜਦੀ ਹੈ। ਗੁਰੂ ਅਰਜਨ ਦੇਵ ਦੀਆਂ 'ਰੁਤੀ' (ਰਾਮਕਲੀ ਮ: ੫) ਤੇ ਗੁਰੂ ਨਾਨਕ ਦੇਵ ਦੇ ਬਾਰਾ ਮਾਹੁ ਵਿਚ ਇਵੇਂ ਹੀ ਰੁਤਾਂ ਦੇ ਵਟਦੇ ਸੁਭਾਉ ਨਾਲ ਪਲ ਪਲ ਬਦਲਦੀ ਮਨ ਦੀ ਹਾਲਤ ਨੂੰ ਇਵੇਂ ਜੋੜਿਆ ਹੈ ਕਿ ਕੁਦਰਤ-ਪਸਾਰਾ ਅੰਤਰ-ਆਤਮੇ ਦੀ ਦਸ਼ਾ ਨੂੰ ਹੀ ਮਾਨੋਂ ਰੂਪ ਮਾਨ ਕਰ ਰਿਹਾ ਹੋਵੇ, ਜਿਵੇਂ ਬਸੰਤ ਵਿਚ:—

'ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ ।
ਹਰਿ ਜੀਉ ਨਾਹੁ ਮਿਲਿਆ, ਮਉਲਿਆ ਮਨੁ ਤਨੁ ਸਾਸੁ ਜੀਉ।'
(ਰੁਤੀ, ਰਾਮਕਲੀ ਮ: ੫)

੨. ਚੇਤ ਬਸੰਤ ਭਲਾ; ਭਵਰ ਸੁਹਾਵੜੇ ।
ਬਨ ਫੂਲੇ ਮੰਝ ਬਾਰਿ, ਮੈ ਪਿਰੁ ਘਰਿ ਬਾਹੁੜੇ ।
(ਰਾਗ ਤੁਖਾਰੀ ਛੰਤ ਬਾਰਾ ਮਾਹ, ਮ: ੧)

ਵੈਸਾਖ ਵਿਚ ਵੀ, ਜਦ 'ਸਾਖਾ ਵੇਸ ਕਰੇ' ਮਨ ਨੂੰ ਇਹੀ ਉਡੀਕ ਹੁੰਦੀ ਹੈ ਕਿ 'ਪਿਆਰੇ ਆਉ ਘਰੇ।' ਪਰ ਹਾੜ੍ਹ ਤੀਕ ਜੇ ਪ੍ਰਿਯ ਨਾਲ ਮੇਲ ਨਹੀਂ ਹੁੰਦਾ ਤਾਂ:—

੧. ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ ।
ਪ੍ਰੇਮ ਬਿਛੋਹ ਦੁਹਾਗਣੀ, ਦ੍ਰਿਸਟਿ ਨ ਕਰੀ ਰਾਮ ਜੀਉ ।
ਨਹ ਦ੍ਰਿਸਟਿ ਆਵੈ ਮਰਤ ਹਾਵੈ ਮਹਾ ਗਾਰਬਿ ਮੁੱਠੀਆ ।

ਜਲ ਬਾਝੁ ਮਛੁਲੀ ਤੜਫੜਾਵੈ ਸੰਗਿ ਮਾਇਆ ਰੁਠੀਆ।
(ਰੁਤੀ ਮ: ੫)

੨. ਆਸਾੜ ਭਲਾ, ਸੂਰਜ ਗਗਨਿ ਤਪੈ।
ਧਰਤੀ ਦੂਖ ਸਹੈ, ਸੋਖੈ, ਅਗਨਿ ਭਖੈ।
ਅਗਨਿ ਰਸੁ ਸੋਖੈ, ਮਰੀਐ ਧੋਖੈ, ਭੀ ਸੋ ਕਿਰਤੁ ਨ ਹਾਰੇ।
ਰਥੁ ਫਿਰੈ, ਛਾਇਆ ਧਨ ਤਾਕੈ, ਟੀਡੁ ਲਵੈ ਮੰਝਿ ਬਾਰੇ।
(ਬਾਰਾ ਮਾਹ, ਮ: ੧)

ਸਾਵਣ ਚੜ੍ਹਦੇ ਹੀ, ਜੇ ਮੇਲ ਦਾ ਰਸ ਅੰਦਰ ਆ ਸਿੰਜਰੇ, ਤਾਂ:—

੧. ਰੁਤਿ ਬਰਸੁ ਸੁਹੇਲੀਆ ਸਾਵਣ ਭਾਦਵੇ ਆਨੰਦ ਜੀਉ।
ਘਣਿ ਉਨਵਿ ਵੁਠੇ ਜਲ ਥਲ ਪੂਰਿਆ ਮਕਰੰਦ ਜੀਉ।

ਪਰ ਜੇ ਵਿਛੋੜਾ ਹੋਵੇ, ਤਾਂ:—

੨. ਸਾਵਣ ਸਰਸ ਮਨਾ, ਘਣ ਵਰਸਹਿ ਰੁਤਿ ਆਏ।
ਮੈ ਮਨਿ ਤਨਿ ਸਹੁ ਭਾਵੈ, ਪਿਰ ਪਰਦੇਸਿ ਸਿਧਾਏ।
ਪਿਰੁ ਘਰ ਨਹੀ ਆਵੈ, ਮਰੀਐ ਹਾਵੈ,
ਦਾਮਨਿ ਚਮਕਿ ਡਰਾਏ।
ਸੇਜ ਇਕੇਲੀ, ਖਰੀ ਦੁਹੇਲੀ, ਮਰਣੁ ਭਇਆ ਦੁਖੁ ਮਾਏ।
(ਬਾਰਾਂ ਮਾਹ, ਮ: ੧)

ਜੇ ਵਿਛੋੜਾ ਲੰਮੇਰਾ ਹੋਵੇ, ਜਿਵੇਂ ਗੁਰੂ ਨਾਨਕ ਨੇ ਦਰਸਾਇਆ ਹੈ ਤਾ ਭਾਦਉਂ ਵਿਚ:—

੧. 'ਭਾਦਉ ਭਰਮਿ ਭੁਲੀ, ਭਰਿ ਜੋਬਨਿ ਪਛੁਤਾਣੀ।
ਜਲ ਥਲਿ ਨੀਰਿ ਭਰੇ, ਬਰਸ ਰੁਤੇ ਰੰਗੁ ਮਾਣੀ।
ਬਰਸੈ ਨਿਸ ਕਾਲੀ, ਕਉ ਸੁਖ ਪਾਲੀ,
ਦਾਦਰ ਮੋਰ ਲਵੰਤੇ।

ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੈ,
ਭੁਇਅੰਗਮ ਫਿਰਹ ਡਸੰਤੇ।
ਮੱਛਰ ਡੰਗ, ਸਾਇਰ ਭਰ ਸੁਭਰ,
ਬਿਨ ਹਰ ਕਿਉ ਸੁਖੁ ਪਾਈਐ।
ਨਾਨਕ ਪੂਛ ਚਲਉ ਗੁਰ ਅਪੁਨੇ,
ਜਹ ਪ੍ਰਭੁ ਤਹ ਹੀ ਜਾਈਐ।'
ਤੇ ਪੋਹ ਵਿਚ ਵੀ 'ਪੋਖ ਤੁਖਾਰੁ ਪੜੈ, ਵਣੁ ਤ੍ਰਿਣੁ ਰਸੁ ਸੋਖੈ।'

ਪਰ ਜੇ ਮੇਲ ਹੋਵੇ ਤਾਂ:–

'ਬਾਬੀਹਾ ਪ੍ਰਿਉ ਬੋਲੇ, ਕੋਕਿਲ ਬਾਣੀਆ।
ਸਾਧਨ ਸਭਿ ਰਸ ਚੋਲੈ, ਅੰਕਿ ਸਮਾਣੀਆ।
ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ,
ਕੋਕਿਲ ਸਬਦਿ ਸੁਹਾਵੈ।' (ਬਾਰਾਂ ਮਾਹ, ਮ: ੧)

ਸਾਵਣ ਦੀ ਛਮਛਮਾਈ ਨੂੰ ਜਦ ਗੁਰੂ ਨੇ ਅੰਦਰ ਸਿੰਜਰਦੀ ਸਹਿਜ ਦੀ ਠੰਢ ਨਾਲ ਤੁੱਲਨਾ ਦਿਤੀ ਹੈ ਤਾਂ ਕਵਿਤਾ ਕਲਪਨਾ ਦੇ ਸਾਰੇ ਸਾਵੇ ਕੰਢੇ ਤਰੋੜ ਕੇ ਛਲਿਹਾਰ ਹੋ ਵਗੀ ਹੈ ਤੇ ਇਵੇਂ ਜਾਪਿਆ ਹੈ, ਜਿਵੇਂ ਮੀਂਹ ਬਾਹਰ ਨਹੀਂ ਪਿਆ, ਸਾਡਾ ਸਾਰਾ ਹਾੜ੍ਹ-ਸੋਖਿਆ ਅੰਦਰ ਮਿਠੀ, ਨਿੰਮ੍ਹੀ, ਫੁਹਾਰ ਨਾਲ ਤ੍ਰੌਂਕਿਆ ਗਿਆ ਹੈ। ਮਾਨੋਂ ਅੰਮ੍ਰਿਤ ਵਸਿਆ ਹੈ, 'ਝਿਮ ਝਿਮ, ਝਿਮ 'ਝਿਮ', ਜੀਉੜਾ 'ਮਉਲਿਆ' ਹੈ', ਇਹ ਘਨਹਰ ਗਰਜਿਆ ਹੈ ਕਿ ਮਨ ਵਿਚ ਮੋਰ ਕੁਹਕਿਆ ਹੈ, ਇਹ ਜਲ ਬਰਖਿਆ ਹੈ ਜਾਂ ਸਾਡੀ ਰੂਹ ਭਿਜੀ ਹੈ? ਘਾਹ ਦੀ ਸਾਵਿਹਾਣ ਬਾਹਰ ਨਿਖਰੀ ਹੈ ਕਿ ਸਾਡਾ ਮਨ 'ਹਾਰਾ ਹੋਇਆ ਹੈ? ਹੀਰੇ-ਲਾਲ ਜੜੰਦੀ ਸੇਜਾ ਉਤੇ ਪਿਰ ਨਾਲ ਕੋਈ 'ਗਲ ਬਾਹਿੜੀਆਂ' ਪਾ ਸੁੱਤੀ ਹੈ ਕਿ ਮੇਰਾ ਪ੍ਰਦੇਸੀ ਜੀਅੜਾ ਸਹਿਜ ਵਿਚ ਨਿਸਲ ਹੋ ਆਪਣੇ ਨਿਜ-ਘਰ ਆਣ ਸੁਤਾ ਹੈ? ਤੇ ਇਸ ਅੰਦਰ

ਮਨੁ ਮੋਰ ਕੁਹੁਕਿਅੜਾ ਸਬਦੁ ਮੁਖਿ ਪਾਇਆ।'
'ਵੁਠੈ ਹੋਇਐ, ਹੋਇ ਬਿਲਾਵਲ।'
'ਨਾਨਕ ਬਿਜੁਲੀਆ ਚਮਕੰਨਿ,
ਘੁਰਨਿ ਘਟਾ ਅਤਿ ਕਾਲੀਆ।
ਬਰਸਨਿ ਮੇਘ ਅਪਾਰ, ਨਾਨਕ ਸੰਗਮਿ ਪਿਰੀ ਸੁਹੰਦੀਆ।
ਜਲ ਥਲ ਨੀਰਿ ਭਰੇ, ਸੀਤਲ ਪਵਣ ਝੁਲਾਰਦੇ।
ਸੇਜੜੀਆ ਸੋਇੰਨ, ਹੀਰੇ ਲਾਲ ਜੜੰਦੀਆ।'

(ਮਾਰੂ ਡੱਖਣੇ ਮ: ੫)

ਇਸੇ ਤਰ੍ਹਾਂ ਪ੍ਰੀਤ ਦੀ ਸਿਕਦੀ ਦਸਾ ਨੂੰ ਅਨੇਕ ਤਰ੍ਹਾਂ ਦੇ ਕੁਦਰਤ ਵਿਚੋਂ ਲਏ ਅਜੇਹੇ ਢੁਕਵੇਂ ਅਲੰਕਾਰਾਂ ਨਾਲ ਵਿਆਖਿਆ ਗਿਆ ਹੈ ਕਿ ਮਨ ਦਾ ਕੰਵਲ ਲਹਿਰਾਂ ਦੀ ਪਛਾੜ ਤੋਂ ਤ੍ਰਹਿੰਦਾ ਨਹੀਂ, ਤੇ ਪਾਨੀ ਵਾਂਗ 'ਆਵੱਟਣ' (ਉਬਾਲ ਲਈ ਸ਼ਬਦ ਨੂੰ ਕਿਵੇਂ ਵੱਟ ਪਾ ਦਿਤੇ ਹਨ) ਖਾਇ ਕੇ ਵੀ ਆਪਣੇ ਦੁੱਧ (ਪਰਮ-ਤਤ) ਨੂੰ ਸੜਨ ਨਹੀਂ ਦੇਂਦਾ:-

'ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰ
ਜੈਸੀ ਜਲ ਕਮਲੇਹਿ।
ਲਹਿਰੀ ਨਾਲਿ ਪਛਾੜੀਐ, ਭੀ ਵਿਗਸੈ ਅਸਨੇਹਿ।
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰ ਜੈਸੀ ਮਛੁਲੀ ਨੀਰ।
ਬਿਨੁ ਜਲੁ ਘੜੀ ਨ ਜੀਵਈ, ਪ੍ਰਭ ਜਾਣੈ ਅਭ ਪੀਰ।
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਚਾਤ੍ਰਕ ਮੇਹ।
ਸਭ ਭਰਿ ਥਲ ਹਰੀਆਵਲੇ, ਇਕ ਬੂੰਦ ਨ ਪਾਈ ਕੇਹ।
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ,
ਜੈਸੀ ਜਲ ਦੁਧ ਹੋਇ।

ਆਵਟਣ ਆਪੇ ਖਵੈ, ਦੂਧ ਕਉ ਖਪਣਿ ਨ ਦੇਇ।
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ,
ਜੈਸੀ ਚਕਵੀ ਸੂਰ।
ਖਿਨੁ ਪਲੁ ਨੀਦ ਨ ਸੋਵਈ, ਜਾਣੈ ਦੂਰਿ ਹਜੂਰਿ।'

(ਸ੍ਰੀ ਰਾਗ ਮ: ੧)

ਇਵੇਂ ਹੀ 'ਪ੍ਰਿਉ ਪ੍ਰਿਉ ਨਾਮ ਤੇਰਾ ਦਰਸਨ ਚਾਹੈ ਜੈਸੇ ਦ੍ਰਿਸਟਿ ਓਹ ਚੰਦ ਚਕੋਰੀ।' ਸੰਸਾਰ ਦੇ 'ਫੂਲਾ ਕੀ ਬਾਗਾਤ' ਵਿਚ ਰਚਿਆਂ ਹੋਇਆਂ ਵੀ ਲਿਵ ਦੀ ਤਾਰ ਆਪਣੇ ਆਦਰਸ਼ ਵਿਚ ਮਨੁੱਖ ਇਵੇਂ ਹੀ ਜੋੜੀ ਰਖੇ, ਜਿਵੇਂ ਕੂੰਜ ਆਪਣੇ ਵਿਛੜੇ ਹੋਏ ਬੱਚੇ ਵਿਚ, ਭਾਵੇਂ ਉਹ ਕਿਸੇ ਹੀ ਦੇਸ ਦੇਸਾਤਰਾਂ ਵਿਚ ਭੌਂਦੀ ਹੋਵੇ.—

'ਜੈਸੀ ਗਗਨਿ ਫਿਰੰਤੀ ਊਡਤੀ, ਕਪਰੇ ਬਾਗੇ ਵਾਲੀ।
ਤਿਹ ਰਾਖੈ ਚੀਤ ਪੀਛੈ ਬਿਚ ਬਚਰੇ,
ਨਿਤ ਹਿਰਦੈ ਸਾਰਿ ਸਮਾਲੀ।'

ਜਦ 'ਚਉਥੈ ਪਹਰਿ ਸਬਾਹ ਕੈ' 'ਚਿੜੀ ਚੁਹਕੀ, ਪਹੁ ਫੁਟੀ, ਵਗਨਿ ਬਹੁਤੁ ਤਰੰਗ।' ਉਸ ਵੇਲੇ ਮਨੁੱਖ 'ਦਰਿਆਵਾ ਸਿਉ ਦੋਸਤੀ' ਕਰੇ, ਨ੍ਹਾਵੇ ਤੇ ਇਕ-ਚਿਤ ਹੋ ਕੇ ਹਰੀ ਨੂੰ ਧਿਆਵੇ। ਜਾ ਇਵੇਂ ਲੋਚੇ, (ਆਪਣੇ ਜੀਵਨ ਆਦਰਸ਼ ਨੂੰ) ਜਿਵੇਂ ਬਨ ਵਾਸੀ ਹਰਣੀ, ਅੰਬੀ ਵਲੈਟੀ ਕੋਇਲ, ਜਲ-ਡੁਬੀ ਮਛੁਲੀ, ਜਾ ਧਰਤ-ਧਸੀ ਨਾਗਣ.—

'ਹਰਣੀ ਹੋਵਾ, ਬਨਿ ਬਸਾ, ਕੰਦ ਮੂਲ ਚੁਣਿ ਖਾਉ।
ਗੁਰ ਪਰਸਾਦੀ ਮੇਰਾ ਸਹੁ ਮਿਲੈ
ਵਾਰਿ ਵਾਰਿ ਹਉ ਜਾਉ ਜੀਉ।
ਕੋਕਿਲ ਹੋਵਾ ਅੰਬਿ ਬਸਾ, ਸਹਜਿ ਸਬਦ ਬੀਚਾਰੁ।

ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ।
ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ।
ਉਰਵਾਰਿ ਪਾਰਿ ਮੇਰਾ ਸਹੁ ਵਸੈ,
ਹਉ ਮਿਲਉਗੀ ਬਾਹ ਪਸਾਰਿ।
ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ।
ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ।
(ਗਉੜੀ ਬੈਰਾਗਣ ਮ: ੧)

ਜਾਂ 'ਮਿਲਿ ਪਾਣੀ ਜਿਉ ਹਰੇ ਬੂਟ' ਹੁੰਦਾ ਹੈ ਜਾਂ 'ਜਿਉ ਬਾਰਿਕੁ ਰਸਕਿ ਪਰਿਓ ਥਨਿ ਮਾਤਾ, ਥਨਿ ਕਾਢੇ ਬਿਲਲ ਬਿਲੀਧੇ' ਜਾਂ ਜਿਵੇਂ ਪ੍ਰੇਮ ਦੇ ਪਿੰਜਰੇ ਵਿਚ ਬੈਠਾ ਸਾਵਾ ਤੋਤਾ:—

'ਸੂਹਟ ਪਿੰਜਰਿ ਪ੍ਰੇਮ ਕੇ, ਬੋਲੈ ਬੋਲਣਹਾਰ।
ਸਚੁ ਚੁਗੈ, ਅੰਮ੍ਰਿਤ ਪੀਐ, ਉਡੈ ਤ ਏਕਾ ਵਾਰ।'

ਜਾਂ ਜਿਵੇਂ, 'ਚੰਦ ਕੁਮੁਦਨੀ ਦੂਰਹੁ ਨਿਵਸਸਿ, ਅਨਭਉ ਕਾਰਨ ਰੇ' ਜਾਂ ਜਿਉਂ ਚੰਨ-ਚਾਨਣੀ ਵਿਚ ਭੰਵਰੇ ਕੰਵਲਾਂ ਵਿਚ ਹੀ ਬਧੇ ਸੁੱਤੇ ਰਹਿੰਦੇ ਹਨ:—

'ਮੂਸਨ ਮਸਕਰ ਪ੍ਰੇਮ ਕੀ, ਰਹੀ ਜੁ ਅੰਬਰੁ ਛਾਇ।
ਬੀਧੇ ਬਾਂਧੇ ਕਮਲ ਮਹਿ, ਭਵਰ ਰਹੇ ਲਪਟਾਇ।'

ਜਾਂ 'ਜਿਉਂ ਚੰਨਨ ਸੰਗਿ ਨਿੰਮੁ ਬਿਰਖਾ, ਗੁਨ ਚੰਦਨ ਕੇ ਬਸਖੇ', ਇਵੇਂ ਮਨੁੱਖ ਆਪਣੇ ਆਪ ਨੂੰ ਰੱਬ-ਚੰਨਨ ਦੇ ਨੇੜੇ ਜਾ ਗੱਡੇ ਤੇ ਸਹਿਜ ਸੁਭਾਇ, ਅਨਭਉ, ਨਾਲ ਹੀ 'ਅੰਦਰ ਮੁਸਕਿ ਝਕੋਲਿਆ' ਕਰ ਲਵੇ। ਆਪਣੇ ਪੇਰੁ (ਪੇੜ) ਨੂੰ ਮੁੱਢ ਤੋਂ ਕਦੀ ਨਾ ਕੱਟਣ ਦੇਵੇ, ਕਿਉਂ ਜੁ ਜਿਸਦਾ ਮੁੱਢ ਕਟਿਆ ਗਿਆ, 'ਤਿਸੁ ਡਾਲ ਸੁਕੰਦੇ' ਹੋ ਜਾਂਦੇ ਹਨ। ਜੜ੍ਹ ਕਾਇਮ ਹੋਵੇ ਤੇ ਧਰਤਿ ਰੰਗਾਵਲੀ, ਉਪਜਾਊ ਹੋਵੇ ਤਾਂ:—

ਆਵਟਣ ਆਪੇ ਖਵੈ, ਦੁਧ ਕਉ ਖਪਣਿ ਨ ਦੇਇ ।
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ,
ਜੈਸੀ ਚਕਵੀ ਸੂਰ ।
ਖਿਨੁ ਪਲੁ ਨੀਦ ਨ ਸੋਵਈ, ਜਾਣੈ ਦੂਰਿ ਹਜੂਰਿ ।'
(ਸ੍ਰੀ ਰਾਗ ਮ: ੧)

ਇਵੇਂ ਹੀ 'ਪ੍ਰਿਉ ਪ੍ਰਿਉ ਨਾਮ ਤੇਰਾ ਦਰਸਨ ਚਾਹੈ ਜੈਸੇ ਦ੍ਰਿਸਟਿ ਓਹ ਚੰਦ ਚਕੋਰੀ ।' ਸੰਸਾਰ ਦੇ 'ਫੁੱਲਾ ਕੀ ਬਾਗਾਤ' ਵਿਚ ਰਚਿਆ ਹੋਇਆ ਵੀ ਲਿਵ ਦੀ ਤਾਰ ਆਪਣੇ ਆਦਰਸ਼ ਵਿਚ ਮਨੁੱਖ ਇਵੇਂ ਹੀ ਜੋੜੀ ਰਖੇ, ਜਿਵੇਂ ਕੂੰਜ ਆਪਣੇ ਵਿਛੜੇ ਹੋਏ ਬੱਚੇ ਵਿਚ, ਭਾਵੇਂ ਉਹ ਕਿਸੇ ਹੀ ਦੇਸ ਦੇਸਾਤਰਾ ਵਿਚ ਭੌਂਵਦੀ ਹੋਵੇ –

'ਜੈਸੀ ਗਗਨਿ ਫਿਰੰਤੀ ਊਡਤੀ, ਕਪਰੇ ਬਾਗੇ ਵਾਲੀ ।
ਤਿਹ ਰਾਖੈ ਚੀਤ ਪੀਛੈ ਬਿਚ ਬਚਰੇ,
ਨਿਤ ਹਿਰਦੈ ਸਾਰਿ ਸਮਾਲੀ ।'

ਜਦ 'ਚਉਥੈ ਪਹਰਿ ਸਬਾਹ ਕੇ' 'ਚਿੜੀ ਚੁਹਕੀ, ਪਹੁ ਫੁਟੀ, ਵਗਨਿ ਬਹੁਤੁ ਤਰੰਗ ।' ਉਸ ਵੇਲੇ ਮਨੁੱਖ 'ਦਰਿਆਵਾ ਸਿਉ ਦੋਸਤੀ' ਕਰੇ, ਨ੍ਹਾਵੇ ਤੇ ਇਕ-ਚਿਤ ਹੋ ਕੇ ਹਰੀ ਨੂੰ ਧਿਆਵੇ । ਜਾ ਇਵੇਂ ਲੋਚੇ, (ਆਪਣੇ ਜੀਵਨ ਆਦਰਸ਼ ਨੂੰ) ਜਿਵੇਂ ਬਨ ਵਾਸੀ ਹਰਣੀ, ਅੰਬੀ ਵਲ੍ਹੇਟੀ ਕੋਇਲ, ਜਲ-ਡੁਬੀ ਮਛੁਲੀ, ਜਾ ਧਰਤ-ਧਸੀ ਨਾਗਣ.–

'ਹਰਣੀ ਹੋਵਾ, ਬਨਿ ਬਸਾ, ਕੰਦ ਮੂਲ ਚੁਣਿ ਖਾਉ ।
ਗੁਰ ਪਰਸਾਦੀ ਮੇਰਾ ਸਹੁ ਮਿਲੈ
ਵਾਰਿ ਵਾਰਿ ਹਉ ਜਾਉ ਜੀਉ ।
ਕੋਕਿਲ ਹੋਵਾ ਅੰਬਿ ਬਸਾ, ਸਹਜਿ ਸਬਦ ਬੀਚਾਰੁ ।

ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ।
ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ।
ਉਰਵਾਰਿ ਪਾਰਿ ਮੇਰਾ ਸਹੁ ਵਸੈ,
ਹਉ ਮਿਲਉਗੀ ਬਾਹ ਪਸਾਰਿ।
ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ।
ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ।

(ਗਉੜੀ ਬੈਰਾਗਣ ਮ: ੧)

ਜਾਂ 'ਮਿਲਿ ਪਾਣੀ ਜਿਉ ਹਰੇ ਬੂਟ' ਹੁੰਦਾ ਹੈ ਜਾਂ 'ਜਿਉ ਬਾਰਿਕੁ ਰਸਕਿ ਪਰਿਓ ਥਨਿ ਮਾਤਾ, ਥਨਿ ਕਾਢੇ ਬਿਲਲ ਬਿਲੀਧੇ' ਜਾਂ ਜਿਵੇਂ ਪ੍ਰੇਮ ਦੇ ਪਿੰਜਰੇ ਵਿਚ ਬੈਠਾ ਸਾਵਾ ਤੋਤਾ:-

'ਸੂਹਟ ਪਿੰਜਰਿ ਪ੍ਰੇਮ ਕੈ, ਬੋਲੈ ਬੋਲਣਹਾਰ।
ਸਚੁ ਚੁਗੈ, ਅੰਮ੍ਰਿਤ ਪੀਐ,-ਉਡੈ ਤ ਏਕਾ ਵਾਰ।'

ਜਾਂ ਜਿਵੇਂ, 'ਚੰਦ·ਕੁਮੁਦਨੀ ਦੂਰਹੁ ਨਿਵਸਸਿ, ਅਨਭਉ ਕਾਰਨ ਰੇ' ਜਾਂ ਜਿਉਂ ਚੰਨ-ਚਾਨਣੀ ਵਿਚ ਭੌਰੇ ਕੰਵਲਾਂ ਵਿਚ ਹੀ ਬਧੇ ਸੁੱਤੇ ਰਹਿੰਦੇ ਹਨ:-

'ਮੂਸਨ ਮਸਕਰ ਪ੍ਰੇਮ ਕੀ, ਰਹੀ ਜੁ ਅੰਬਰੁ ਛਾਇ।
ਬੀਧੇ ਬਾਂਧੇ ਕਮਲ ਮਹਿ, ਭਵਰ ਰਹੇ ਲਪਟਾਇ।'

ਜਾਂ 'ਜਿਉਂ ਚੰਨਨ ਸੰਗਿ ਨਿੰਮੁ ਬਿਰਖਾ, ਗੁਨ ਚੰਦਨ ਕੇ ਬਸਖੇ', ਇਵੇਂ ਮਨੁੱਖ ਆਪਣੇ ਆਪ ਨੂੰ ਰੱਬ-ਚੰਨਨ ਦੇ ਨੇੜੇ ਜਾ ਗੱਡੇ ਤੇ ਸਹਿਜ ਸੁਭਾਇ, ਅਨਭਉ, ਨਾਲ ਹੀ 'ਅੰਦਰ ਮੁਸਕਿ ਝਕੋਲਿਆ' ਕਰ ਲਵੇ। ਆਪਣੇ ਪੇਰੁ (ਪੇੜ) ਨੂੰ ਮੁੱਢ ਤੋਂ ਕਦੀ ਨਾ ਕੱਟਣ ਦੇਵੇ, ਕਿਉਂ ਜੁ ਜਿਸਦਾ ਮੁੱਢ ਕਟਿਆ ਗਿਆ, 'ਤਿਸੁ ਡਾਲ ਸੁਕੰਦੇ' ਹੋ ਜਾਂਦੇ ਹਨ। ਜੜ੍ਹ ਕਾਇਮ ਹੋਵੇ ਤੇ ਧਰਤਿ ਰੰਗਾਵਲੀ, ਉਪਜਾਊ ਹੋਵੇ ਤਾਂ:-

'ਸੂਕੇ ਕਾਸਟ ਹਰੇ ਚਲੂਲ ।
ਊਚੈ ਥਲਿ ਫੂਲੇ ਕਮਲ ਅਨੂਪ ।'

ਨਹੀਂ, ਨਹੀਂ ਜੀਵਨ-ਬਿਰਖ ਸੁਇਨੇ ਦਾ ਬਣ ਜਾਂਦਾ ਹੈ, ਜਿਸ ਨੂੰ ਪੱਤੇ ਮੂੰਗੇ ਦੇ, ਫੁਲ 'ਜਵੇਹਰ' ਲਾਲ ਦੇ ਤੇ ਫਲ ਰਤਨਾ ਦੇ ਲਗਦੇ ਹਨ:-

'ਸੁਇਨੇ ਕਾ ਬਿਰਖ, ਪਤ ਪਰਵਾਨਾ,
ਫੁਲ ਜਵੇਹਰ ਲਾਲ ।
ਤਿਤੁ ਫਲ ਰਤਨ ਲਗਹਿ ਮੁਖਿ ਭਾਖਿਤ,
ਹਿਰਦੈ ਰਿਦੈ ਨਿਹਾਲ ।'

ਤੇ ਇਹੋ ਜਹੀ ਕਿਰਸਾਣੀ ਕਰੇ ਕਿਵੇਂ :-

ਮਨੁ ਹਾਲੀ, ਕਿਰਸਾਣੀ ਕਰਣੀ, ਸਰਮੁ ਪਾਣੀ ਤਨੁ ਖੇਤੁ ।
ਨਾਮੁ ਬੀਜੁ, ਸੰਤੋਖ ਸੁਹਾਗਾ, ਰਖੁ ਗਰੀਬੀ ਵੇਸੁ ।
ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖੁ ।'

(ਸੋਰਠ ਮ: ੧)

ਇਸ ਖੇਤੀ ਨੂੰ ਇਵੇਂ ਸੰਭਾਲ ਕੇ ਰਖੇ, ਕਿ 'ਕੂੰਜ ਪੜੈਗੀ ਖੇਤਿ' ਦਾ ਡਰ ਨਾ ਰਹੇ । ਉਂਜ ਜਦ ਖੇਤੀ ਪੱਕ ਜਾਦੀ ਹੈ ਤਾ ਕੱਟੀ ਜ਼ਰੂਰੀ ਜਾਦੀ ਹੈ:-

'ਹਰੀ ਨਾਹੀ, ਨਹ ਡਡੁਰੀ, ਪਕੀ ਵਢਣਹਾਰ ।
ਲੈ ਲੈ ਦਾਤ ਪਹੁਤਿਆ, ਲਾਵੇ ਕਰ ਤਇਆਰ ।'

ਪਰ ਉਸਦੇ ਕੱਟੇ ਜਾਣ ਤੋਂ ਪਹਿਲਾ ਉਸਦੀ ਰਾਖੀ ਹੋਣੀ ਜ਼ਰੂਰੀ ਹੈ । ਨਹੀਂ ਤਾ 'ਤਿਲ ਬੂਆੜ ਜਿਉ' ਬਾਕੀ ਖੇਤੀ ਦੇ ਕੱਟੇ ਜਾਣ ਤੇ ਵੀ ਉਸ ਦੇ 'ਸੁੰਞੇ ਅੰਦਰ ਖੇਤ' ਛਡੇ ਜਾਣ ਦੀ ਸੰਭਾਵਨਾ ਹੈ ।

ਜਾਂ ਪੰਖੀ ਵਾਂਗ ਆਤਮਾ 'ਬਿਰਖ ਸੁਹਾਵੜੇ' ਉਤੇ ਬੈਠੀ 'ਸੱਚ
ੀ, ਹਰਿ ਰਸ ਪੀਵੈ ਤੇ ਉਡੈ ਤ ਏਕਾ ਵਾਰ'। ਪਰ ਜੇ ਇਹ ਪੰਖੀ
ਡਹਿ ਚਹੁਦਿਸਿ ਜਾਹਿ' ਤਾਂ 'ਜੇਤਾ ਉਡਹਿ ਦੁਖ ਘਣੋ, ਨਿਤ
ਝਹਿ ਤੈ ਬਿਲਲਾਹਿ'। ਨਹੀਂ ਨਹੀਂ

'ਮਨਮੁਖ ਊਭੇ ਸੁਕਿ ਗਏ ਨਾ ਫਲੁ ਤਿੰਨਾ ਛਾਉ।
ਕਟੀਅਹਿ ਤੈ ਨਿਤ ਜਾਲੀਅਹਿ, ਓਨ੍ਾ ਸਬਦ ਨ ਨਾਉ।'

ਹਾਂ, ਗੁਰਮੁਖ ਨੂੰ ਫੁਲ ਲਗਦੇ ਹਨ, ਫਲ ਪੈਂਦਾ ਹੈ, ਉਸਦੀ
ਘਣੀ ਛਾਉਂ' ਹੁੰਦੀ ਹੈ, ਪਰ ਮਨਮੁਖ ਸੁੱਕੀ ਲੱਕੜੀ ਵਾਗ ਹਉ
ਚ ਆਕੜਿਆ, ਨਿਤ ਕਟਿਆ, ਨਿਤ ਜਾਲਿਆ ਜਾਂਦਾ ਹੈ।

ਸਾਰੇ ਬਨਰਾਇ ਨੂੰ ਫੁਲ ਲਗਦੇ ਹਨ ਤਾਂ ਫਲ ਪੈਣ ਲਈ,
ਜਦ ਫਲ ਪਕਦਾ ਹੈ ਤਾਂ ਫੁਲ ਵਿਨਾਸ ਹੋ ਜਾਂਦੇ ਹਨ। ਇਵੇਂ ਮੌਤ
ੀਵਨ ਦਾ ਅੰਤ ਨਹੀਂ, ਉਸਦੀ ਸੰਪੂਰਨਤਾ ਹੈ, ਨਾ ਹੀ ਮੁਕਤੀ
ਈ ਸਦੀਵੀ ਨੀਂਦਰ ਹੈ, ਇਹ ਤਾਂ ਆਤਮਾ ਦੇ ਫੁਲ ਦਾ ਫਲ
ੜਚ ਵਟਣਾ ਹੈ:

'ਫਲ ਕਾਰਨ ਫੂਲੀ ਬਨਰਾਇ।
ਫਲੁ ਲਾਗਾ ਤਬ ਫੂਲੁ ਬਿਲਾਇ।'

ਸੰਸਾਰ ਦੇ ਕਿਸੇ ਅਧਿਆਤਮਕ ਫਲਸਫੇ ਨੇ ਜੀਵਨ ਮੌਤ ਨੂੰ
ਨੀ ਹਸਦੀ, ਸੁਹਾਵੀ, ਸਹਿਜ-ਅਨੰਦ ਦੀ ਖੇਡ ਵਾਂਗ ਜਾ ਅਜੇਹੇ
ਾਵਿ-ਮਈ ਚਿੱਤਰਾਂ ਵਿਚ ਸ਼ਾਇਦ ਹੀ ਵਿਆਖਿਆ ਹੋਵੇ ਜਿਵੇਂ ਗੁਰੂ
ੰਥ ਦੀ ਚਾਂਦੀ ਚਿਟੀ ਬਾਣੀ ਵਿਚ। ਨਾ ਹੀ ਆਤਮਾ ਦੀ ਤੁਰੀਆ
ਵਸਥਾ ਦੀ ਭਾਲ ਨੂੰ ਇੰਨੇ ਸਹਿਜ-ਸੁਭਾਵ ਕੁਦਰਤੀ ਵਿਕਾਸ ਨਾਲ
ਲਨਾ ਦਿਤੀ ਹੋਵੇਗੀ। ਨਾ ਅੰਦਰ ਦੇ ਹਨੇਰੇ ਵਿਚ ਚਾਨਣਾ ਹੀ ਕਿਤੇ
ਨਾ ਸੁਤੇ ਸਿਧ ਆਇਆ ਹੈ, ਨਾ ਸਹਿਜ-ਆਨੰਦ ਦੀ ਅਵਸਥਾ ਹੀ
ਤੇ ਏਨੀ ਮਿਠੀ, ਠੰਢੀ, ਰਸਿਕ, ਰੋਮਾਂਚਿਕ ਦਿਸ ਆਉਂਦੀ ਹੈ।

'ਫੀਲ ਰਬਾਬੀ, ਬਲਦ ਪਖਾਵਜ, ਕਊਆ ਤਾਲ ਬਜਾਵੈ।
ਪਹਿਰ ਚੋਲਨਾ, ਗਦਹਾ ਨਾਚੈ, ਭੈਸਾ ਭਗਤਿ ਕਰਾਵੈ।'

ਏਨਾ ਮੂਰਖ ਹੈ ਇਹ ਕਿ ਤ੍ਰਿਣ (ਕਖਾਂ) ਦੀ ਛਪਰੀ ਦੇ ਆਸ ਪਾਸ ਅੱਗ ਬਾਲ ਬਹਿੰਦਾ ਹੈ, ਕਟੀ ਡਾਲੀ ਉਤੇ ਬੈਠਣਾ ਲੋਚਦਾ ਹੈ ਚਿੱਟੇ ਕਪੜੇ ਪਾ ਕੇ ਕਜਲ ਦੀ ਕੋਠੀ ਵਿਚ ਜਾ ਵੜਿਆ ਹੈ। ਇਸ ਨੂੰ ਪਤਾ ਨਹੀਂ ਕਿ ਇਸ ਦੀ ਚੰਮ ਦੀ ਮਸ਼ਕ ਨਿਪਟ ਪਵਣ ਨਾਲ ਆਫਰ ਹੋਈ ਹੈ ਤੇ ਇਸ ਦੀ ਮਟੁਕੀ ਜਰਜਰੀ ਹੈ ਜਿਹੜੀ ਬਸ ਇਕੋ ਠਣੱਕ ਦੀ ਮਾਰ ਹੈ ਤੇ ਜਿਵੇਂ ਚੋਹੀ ਹੋਈ ਗਊ ਦੇ ਥਣਾਂ ਵਿਚੋਂ ਮੁੜ ਦੁਧ ਨਹੀ ਲਹਿੰਦਾ, ਨਾ ਪੱਕਿਆ ਫਲ ਹੀ ਟੁਟਿਆ ਮੁੜ ਟਾਹਣੀ ਨਾਲ ਲਗਦਾ ਹੈ, ਇਵੇਂ ਮਨੁੱਖ ਲਈ ਆਪਣੇ ਆਦਰਸ ਨੂੰ ਪਾਉਣ ਲਈ ਇਹ ਇਕੋ ਹੀ 'ਬਰੀਆ' (ਵਾਰੀ) ਹੈ।

ਪਰ ਜਦ ਇਸ'ਭੂਮਿ ਰੰਗਾਵਲੀ'ਦੇ'ਵਿਸੂਲੇ ਬਾਗ਼'ਤੋਂ ਆਤਰ ਆਤਮਾ ਆਪਣੇ ਤੋਂ ਉਚੀ ਉਠਦੀ, ਬਾਹਰ ਹੋ ਵਗਦੀ ਤੇ 'ਹਉਂ' ਤੋਂ ਸਖਣੀ ਹੋ ਕੇ ਕਿਸੇ ਉਚੇਰੇ ਆਦਰਸ਼ ਅਗੇ ਜਾ ਢਹਿੰਦੀ ਹੈ,ਤਾਂ ਇਵੇਂ ਸਹਿਜ-ਸੁਭਾਵੀ ਉਸ ਨੂੰ ਪਰਮ-ਰਸ ਦੀ ਪ੍ਰਾਪਤੀ ਹੁੰਦੀ ਹੈ, ਜਿਵੇਂ:—

'ਛੂਟੋ ਆਡਾ ਭਰਮ ਕਾ', ਜਾਂ ਜਿਵੇਂ ਸੂਰਜ ਦੀ ਕਿਰਨ ਸੂਰਜ ਵਿਚ ਆ ਮਿਲਦੀ ਹੈ ਤੇ ਪਾਣੀ ਦੀ ਤਰੰਗ ਅਸਗਾਹ ਪਾਣੀ ਦੀ ਵਗਦੀ ਛਾਤੀ ਵਿਚ।

'ਦਿਨੀਅਰ ਸੂਰ, ਤ੍ਰਿਸਨਾ ਅਗਨ ਬੁਝਾਨੀ,
ਸਿਵ ਚਰਿਓ ਚੰਦ ਚੰਦਾਕੀ!'

ਹੁਣ 'ਨਦੀ ਤਰੰਦੜੀ' ਵਿਚ 'ਮੈਂਡਾ ਖੋਜ ਨਾ ਖੁੰਭੇ,' ਕਿਉਂ ਜੁ ਆਪਣੀ ਮੁਹੱਬਤ ਦੀ ਥਾ ਹੁਣ 'ਮੰਝਿ ਮੁਹੱਬਤਿ ਤੇਰੀ' ਹੈ। ਛੱਪੜਾਂ ਦੇ ਕੰਢੇ ਕੱਕਰ ਚੁਗਣ ਨਾਲੋਂ ਹੁਣ ਹੰਸ ਮਾਨ-ਸਰੋਵਰ ਦੇ ਕੰਢੇ ਆ

'ਉਲੱਥੇ' ਹਨ। ਇਹ ਤਾਂ ਬਸ ਹਨੇਰੇ ਦਾ ਫਟ ਚਾਨਣ ਵਿਚ ਵਟ
ਹੈ :–

'ਤਹ ਭਇਆ ਪ੍ਰਗਾਸੁ, ਮਿਟਿਆ ਅੰਧਿਆਰਾ,
ਜਿਉ ਸੂਰਜ ਰੈਣਿ ਕਿਰਾਖੀ।'

ਇਹ ਤਾਂ ਇਵੇਂ ਹੈ, ਜਿਵੇਂ ਬਾਲਕ ਦੂਰ ਬਹਿ ਕੇ ਵਿਰਲ ਕਰਨ ਦੀ ਥਾਂ ਮਾਂ ਦੀਆਂ ਦੁਧੀਆਂ ਨੂੰ ਆਣ ਚਮੁਟਿਆ ਹੈ। ਹੁਣ ਇ ਦਾ 'ਉਂਧਾ ਕੰਵਲ' ਸਿੱਧਾ ਹੋ ਗਿਆ ਹੈ ਤੇ ਉਸਦੀਆਂ ਚੌੜੀ ਪੱਤੀਆਂ ਵਿਚ ਚਾਨਣਾ ਰਚ ਗਿਆ ਹੈ। ਇਵੇਂ ਜਿਵੇਂ ਧਰਤੀ ਮੀਂਹ : ਪਿਛੋਂ ਹਰਿਆਵਲ ਦਾ ਸਿੰਗਾਰ ਪਹਿਨਦੀ ਹੈ। ਹੁਣ 'ਊਪਰ ਦੇ ਕੂ (ਦਸਮ ਦੁਆਰ ਦੇ ਖੂਹ) ਵਿਚੋਂ ਗਗਨ (ਮਨ) ਦੀ ਪਨਿਹਾਰੀ ਅੰਮ੍ਰਿ ਦੀਆਂ ਚੁਲੀਆਂ ਭਰ ਪੀਣ ਲਗ ਪਈ ਹੈ। ਹਾਇ ਓਇ, ਇਹ : ਗੰਨੇ ਦੇ ਮਿਠੇ ਰਸ ਦੀ ਚਾਸ਼ਨੀ ਹੈ। ਇਹ ਤਾਂ ਜਿਵੇਂ ਦੀਵਾ ਬਲ ਨਾਲ ਹੀ ਮੈਨੂੰ ਆਪਣੇ ਘਰੋਂ ਹੀ ਗੁਆਚਾ ਰਤਨ ਆਣ ਲਧਾ ਹੈ ਨਹੀਂ ਨਹੀਂ, ਇਹ ਤਾਂ :

'ਪਸਰੀ ਕਿਰਣਿ, ਰਸਿ ਕਮਲ ਬਿਗਾਸੇ,
ਸਸਿ ਘਰਿ ਸੂਰੁ ਸਮਾਇਆ।'

ਇਹ ਤਾਂ ਸੂਰਜ ਦੀਆਂ ਲੂੰਹਦੀਆਂ ਕਿਰਨਾਂ ਦਾ ਚੰਨ ਦੀਅ ਠੰਢੀਆਂ ਰੇਸ਼ਮੀ ਰਿਸ਼ਮਾਂ ਵਿਚ ਵਟਣਾ ਹੈ। ਹੁਣ ਤਾਂ ਇਸ ਦੇ ਅੰਦ ਮੁਸ਼ਕ ਝਕੋਲਿਆ ਗਿਆ ਹੈ; ਲਾਲਾ ਦੇ ਫੁੱਲ ਵਾਂਗ ਇਸ ਦੀ ਆਤਮ 'ਚਲੂਲੀ' ਗਈ ਹੈ। ਹੁਣ ਤਾਂ ਅੰਦਰ, ਬਾਹਰ, ਇਥੇ ਉਥੇ, ਚਾਨਣ ਨੇ ਇਸ ਨੂੰ ਵਿਹੜ ਘਤਿਆ ਹੈ :–

'ਚਾਂਦਨ ਚਾਂਦਨ ਆਂਗਨਿ, ਪ੍ਰਭ ਜੀਉ ਅੰਤਰਿ ਚਾਂਦਨਾ।'

ਹੁਣ, ਅਗਨੀ ਦੇ ਵਿਚ ਵਸਦੀ ਹੋਈ ਵੀ ਬਨਸਪਤੀ ਮੌਲ ਰਹ

ਹੈ, ਹੁਣ 'ਸਾਗਰ' ਪੰਡ (ਹੱਦ) ਵਿਚ ਬੱਧਾ ਦਿਸ ਆਉਂਦਾ ਹੈ; ਹੁਣ ਚੰਨ ਦੀ ਠੰਢਿਆਈ ਤੇ ਸੂਰਜ ਦੀ ਤਪਸ ਇਕੋ ਅਕਾਸ਼ ਵਿਚ ਇਕ-ਸੁਰ ਵਸਦੇ ਦਿਸਦੇ ਹਨ। ਹੁਣ ਮਾਨੋਂ ਆਤਮਾ ਵਿਚ ਚੰਨ ਤੇ ਸੂਰਜ ਦਾ 'ਗੰਢ-ਚਿਤ੍ਰਾਵਾ, ਹੋ ਗਿਆ ਹੈ। ਹਾ ਹਾਂ, ਹੁਣ ਤਾ

'ਗੁਰ ਪਰਸਾਦਿ ਸਹਜ ਘਰੁ ਪਾਇਆ
ਮਿਟਿਆ ਅੰਧੇਰਾ, ਚੰਨ ਚੜ੍ਹਿਆ।'

ਕੁਦਰਤੀ ਦ੍ਰਿਸ਼ਾ ਨੂੰ ਉਨ੍ਹਾ ਦੀ ਨਿਪਟ ਖ਼ੂਬਸੂਰਤੀ ਕਰ ਕੇ ਵੀ ਵਿਆਖਿਆ ਹੈ,ਭਾਵੇਂ ਉਸਨੂੰ ਕੋਈ ਵਖਰੀ ਹੋਂਦ ਨਹੀਂ ਦਿਤੀ ਤੇ ਉਨ੍ਹਾ ਨੂੰ ਕਿਸੇ ਵਡੇਰੇ ਆਦਰਸ ਦੇ ਅਧੀਨ ਕਾਰ ਕਰਦਾ ਦਰਸਾਇਆ ਹੈ, ਤਾ ਵੀ ਬਾਬੇ ਨਾਨਕ ਨੂੰ ਇਹ ਕੁਦਰਤ ਦੀਆਂ ਅਨੂਪਮ ਸ਼ਕਤੀਆ ਵਿਸਮਾਦ ਵਿਚ ਲੈ ਆਉਂਦੀਆ ਹਨ:—

'ਵਿਸਮਾਦੁ ਪਉਣੁ ਵਿਸਮਾਦੁ ਪਾਣੀ।
ਵਿਸਮਾਦੁ ਅਗਨੀ ਖੇਡਹਿ ਵਿਡਾਣੀ।
ਵਿਸਮਾਦੁ ਧਰਤੀ, ਵਿਸਮਾਦੁ ਖਾਣੀ।'

ਕਿਉਂਕਿ ਰੱਬ ਨੇ ਆਪਣੇ ਤੋਂ ਛੁਟ 'ਦੂਜੀ ਕੁਦਰਤ ਸਾਜੀਐ', ਜਿਸ ਵਿਚ ਆਸਣ ਟਿਕਾ ਕੇ ਉਹ ਚਾਉ ਨਾਲ ਆਪਣੀ ਸਾਜੀ ਖੇਡ ਨੂੰ ਵੇਖ ਰਿਹਾ ਹੈ। ਨਹੀਂ ਨਹੀਂ ਇਹ ਕੁਦਰਤ ਤਾ ਆਪਣੇ ਕਰਤੇ ਨੂੰ ਰੀਝਾਉਣ ਲਈ ਇਕ ਸਦੀਵੀ ਰਾਸ ਪਾ ਰਹੀ ਹੈ .—

'ਘੜੀਆ ਸਭੇ ਗੋਪੀਆ, ਪਹਰ ਕੰਨ ਗੋਪਾਲ।
ਗਹਣੇ ਪਉਣੁ ਪਾਣੀ ਬੈਸੰਤਰੁ ਚੰਦ ਸੂਰਜ ਅਵਿਤਾਰ।'

ਜਾ ਸਾਇਦ ਆਰਤੀ ਉਤਾਰ ਰਹੀ ਹੈ :—

'ਗਗਨ ਮੈ ਥਾਲੁ ਰਵਿ ਚੰਦ ਦੀਪਕ ਬਨੇ

ਤਾਰਿਕਾ ਮੰਡਲ ਜਨਕ ਮੋਤੀ।
ਧੂਪ ਮਲਿਆਨ ਲੋ, ਪਵਣ ਚਵਰੋ ਕਰੇ
ਸਗਲ ਬਨਰਾਇ ਫੂਲੰਤ ਜੋਤੀ।'

ਇਸੇ ਲਈ ਜਦ ਰਾਤ ਤ੍ਰੇਲ-ਭਿਜੀ ਹੋਵੇ ਤੇ ਤਾਰੇ ਝਿਲਮਿਲਾਂਦੇ ਹੋਣ, ਉਦੋਂ ਰਬ ਨਾਲ ਜੁੜਨ ਦਾ ਆਵੇਸਕ ਸਮਾਂ ਹੁੰਦਾ ਹੈ, ਇਸੇ ਲਈ ਉਹ 'ਅੰਮ੍ਰਿਤ-ਵੇਲਾ' ਹੈ:—

'ਭਿੰਨੀ ਰੈਨੜੀਏ, ਚਾਮਕਨਿ ਤਾਰੇ।
ਜਾਗਹਿ ਸੰਤ ਜਨਾ, ਮੇਰੇ ਰਾਮ ਪਿਆਰੇ।'

ਤੇ ਜਦ ਕੁਦਰਤ ਤੋਂ ਬਿਨਾਂ ਸਭ ਪਾਸੇ ਕਿਸੇ ਡੂੰਘੀ ਖ਼ਲਾ ਦਾ ਹਨੇਰਾ ਸੀ, ਤਾਂ ਉਸ ਭਿਆਨਕ ਸੁੰਨ-ਅਵਸਥਾ ਦਾ ਕਹਿਰ-ਦ੍ਰਿਸ਼ ਗੁਰੂ ਨਾਨਕ ਇਵੇਂ ਸੁਝਾਉਂਦੇ ਹਨ :—

'ਅਰਬਦ ਨਰਬਦ ਧੁੰਦੂਕਾਰਾ।
ਧਰਣਿ ਨ ਗਗਨਾ, ਹੁਕਮੁ ਅਪਾਰਾ।
ਨਾ ਦਿਨ ਰੈਣਿ ਨਾ ਚੰਦ ਨਾ ਸੂਰਜ
ਸੁੰਨ ਸਮਾਧਿ ਲਗਾਇੰਦਾ।
ਖਾਣੀ ਨਾ ਬਾਣੀ, ਪਉਣ ਨਾ ਪਾਣੀ,
ਓਪਤ ਖਪਤ ਨਾ ਆਵਣ ਜਾਣੀ,
ਖੰਡ ਪਤਾਲ ਸਪਤ ਨਹੀਂ ਸਾਗਰ,
ਨਦੀ ਨਾ ਨੀਰ ਵਹਾਇੰਦਾ।'

ਇਸ ਲਈ ਗੁਰੂ-ਕਵੀਆਂ ਨੂੰ ਹਸਦੀ, ਮਉਲੀ, ਰਜੀ ਖਿੜੀ, ਕੁਦਰਤ ਨਾਲ ਡਾਢਾ ਪਿਆਰ ਹੈ ਤੇ ਉਹਨਾਂ ਦੀ ਲੋਚਨਾ ਹੈ ਕਿ :—

'ਨਦੀਆਂ ਹੋਵਹਿ ਧੇਣਵਾਂ, ਸੁੰਮ ਹੋਵਹਿ ਦੁਧ ਘੀਉ।
ਸਗਲੀ ਧਰਤੀ ਸਕਰ ਹੋਵੈ, ਖੁਸੀ ਕਰਹਿ ਨਿਤ ਜੀਉ।'

ਤੇ ਵਾਹੁ ਵਿਛੁੰਨੀਆਂ ਨਦੀਆ ਨੂੰ ਵੇਖ ਉਹਨਾ ਦੇ ਮਨ ਤ੍ਰਾਟ ਪੈਂਦੀ ਹੈ :—

'ਨਦੀਆ ਵਾਹੁ ਵਿਛੁੰਨੀਆਂ, ਮੇਲਾ ਸੰਜੋਗੀ ਰਾਮ।'

ਕੁਦਰਤ ਦੇ ਖੇੜੇ ਨੂੰ ਸਦਾ ਹੀ ਆਤਮਾ ਦੇ ਖਿੜਾਉ ਨਾਲ ਤੁਲਨਾ ਦਿਤੀ ਗਈ ਹੈ, ਤੇ ਇਸ ਨੂੰ ਇਕ ਵਸੀਲਾ ਵੀ ਮੰਨਿਆ ਗਿਆ ਹੈ ਸਹਿਜ-ਸੁਖ ਨੂੰ ਪਾਉਣ ਦਾ। ਨਹੀਂ ਨਹੀਂ, ਆਤਮਾ ਦੀ ਲਗਭਗ ਹਰ ਅਵਸਥਾ ਨੂੰ ਸੰਮਤਾ ਕੁਦਰਤ ਦੇ ਹੀ ਕਿਸੇ ਨਾ ਕਿਸੇ ਚਮਤ-ਕਾਰ ਨਾਲ ਦਿਤੀ ਗਈ ਹੈ। 'ਬ੍ਰਹਮ ਗਿਆਨੀ ਦੇ ਮਨ ਪ੍ਰਗਾਸ ਇਵੇਂ ਖਿੜਦਾ ਹੈ, ਜਿਵੇਂ 'ਧਰ ਊਪਰ ਆਕਾਸ'। ਨਾਸਵਾਨ ਵਸਤਾ ਨਾਲ ਨੇਹੁੰ ਲਾਉਣ ਵਾਲਾ 'ਬਿਰਖ ਕੀ ਛਾਇਆ ਸਿਉਂ ਰੰਗ ਲਾਵੇ' ਜਾ 'ਬਲੂਆ ਕੇ ਗ੍ਰਿਹਿ ਭੀਤਰ ਬਸੈ', ਸਹਿਜ ਜਦ ਅੰਦਰ ਆਉਂਦਾ ਹੈ, ਤਾ ਸੁਭਾਉ ਇਵੇਂ ਹੋ ਜਾਦਾ ਹੈ 'ਜਿਉਂ ਪਾਵਕ ਕਾ ਸਹਿਜ ਸੁਭਾਓ।' ਗਿਆਨੀ ਨੂੰ ਮੈਲ ਇਵੇਂ ਨਹੀਂ ਲਗਦੀ ਜਿਵੇਂ 'ਮੈਲ ਨਾ ਲਾਗੈ ਜਲਾ।' ਤੇ ਉਸਦਾ ਖੇੜਾ ਇਵੇਂ ਸੁਵੰਨਾ ਹੁੰਦਾ ਹੈ ਜਿਵੇਂ :—

'ਕਰਮ ਪੇਡ, ਸਾਖਾ ਹਰੀ, ਧਰਮ ਫੁਲ ਫਲ ਗਿਆਨੁ।
ਪਤ ਪਰਾਪਤਿ, ਛਾਵ ਘਣੀ, ਚੂਕਾ ਮਨ ਅਭਿਮਾਨ।'

ਜੇ ਅੰਮ੍ਰਿਤ ਸਿੰਜਣ ਦੀ ਚਾਹ ਹੋਵੇ, ਤਾ ਇਵੇਂ ਹੀ ਉਹ ਪੀਵੀਦਾ ਹੈ, ਜਿਵੇਂ ਟਿੰਡਾ ਵਾਲੇ ਖੂਹ ਦਾ ਪਾਣੀ :—

'ਕਰ ਹਰਿਹਟ, ਮਾਲ ਟਿੰਡ ਪਰੋਵਹੁ, ਤਿਸ ਭੀਤਰਿ ਮਨੁ ਜੋਵਹੁ।
ਅੰਮ੍ਰਿਤ ਸਿੰਚਹੁ ਭਰਹੁ ਕਿਆਰੇ, ਤਉ ਮਾਲੀ ਕੇ ਹੋਵਹੁ।'

ਸੰਸਾਰ ਵਿਚ ਜੀਊਂਦਿਆ ਵਸਦਿਆ ਇਵੇਂ ਆਤਮਾ ਸਹਿਜ-ਘਰ ਟਿਕੀ ਰਹਿ ਸਕਦੀ ਹੈ ਜਿਵੇਂ :—

'ਭੀਤਰਿ ਅਗਨਿ ਬਨਾਸਪਤਿ ਮਉਲੀ, ਸਾਗਰੁ ਪੰਡੈ ਪਾਇਆ ।
ਚੰਦ ਸੂਰਜੁ ਦੁਇ ਘਰ ਹੀ ਭੀਤਰਿ,ਐਸਾ ਗਿਆਨੁ ਨਾ ਪਾਇਆ।'

ਇਹ ਕਵਿਤਾ ਮਨ ਦੀ ਪਲ ਪਲ ਦੀ ਵਟਦੀ ਹਾਲਤ ਦਾ ਗਿਆਨ ਬਦਲਦੀਆਂ ਰੁਤਾਂ, ਝੁਕਵੇਂ ਤੇ ਕੁਦਰਤੀ ਦ੍ਰਿਸਾਂ ਨਾਲ ਇਵੇਂ ਜੋੜਦੀ ਹੈ, ਜਿਵੇਂ ਕੁਦਰਤ ਸਾਡੇ ਨਾ ਕੇਵਲ ਸ੍ਰੀਰਕ ਸਗੋਂ ਆਤਮਕ ਦੁਖ ਸੁਖ, ਸੰਜੋਗ-ਵਿਜੋਗ, ਹਾਵੇ ਤੇ ਪ੍ਰੀਤੀ ਦੀ ਸਾਂਝੀਵਾਲ ਹੈ :—

'ਭਵਰ ਭਵੰਤਾ, ਫੂਲੀ ਡਾਲੀ,
ਕਿਉਂ ਜੀਵਾਂ ਮਰ ਮਾਇ ?'
'ਝੂਰ ਵਿਗੁਤੀ ਤਾ ਪਿਰ ਮੁਤੀ,
ਕੁਕਰ ਕਾਹਿ ਸਿ ਫੁਲੇ।'
'ਤੇਰਾ ਨਾਮ ਕਰੀ ਚਰਣਾਰੀਆ, ਜੇ ਮਨ ਉਰਸਾ ਹੋਇ ।
ਕਰਣੀ ਕੁੰਗੂ ਜੇ ਰਲੈ, ਘਟ ਅੰਤਰਿ ਪੂਜਾ ਹੋਇ ।'

ਰੱਬ ਬਿਨਾਂ ਆਤਮਾ ਇਵੇਂ ਸਖਣੀ ਵਿਲਕਦੀ ਹੈ :—

'ਜਿਉਂ ਸੁੰਞੈ ਘਰ ਕਾਉ ।'

ਵਿਹਲਾ ਭ੍ਰਮਣ ਇਵੇਂ ਹੈ ਜਿਉਂ:—

'ਭ੍ਰਮਤਿ ਫਿਰਤ ਤੇਲੀ ਕੇ ਕਪਿ ਜਿਉਂ ।'

ਅਥਾਹ ਸਚਿਆਈ ਦੀ ਹਾਥ ਇਵੇਂ ਹੀ ਨਹੀਂ ਪਾਈ ਜਾਸਕਦੀ:—

ਜਿਉਂ ਆਕਾਸੈ ਪੰਖੀਅਲੋ, ਖੋਜ ਨਿਰਖਉ ਨਾ ਜਾਈ।
ਜਿਉਂ ਜਲ ਮਾਝ ਮਾਛਲੋ, ਮਾਰਗੁ ਪੇਖਣੋ ਨਾ ਜਾਈ।
ਜਿਉਂ ਆਕਾਸੈ ਘੜੂਅਲੇ, ਮ੍ਰਿਗ ਤ੍ਰਿਸਨਾ ਭਰਿਆ।

ਰੱਬ-ਪਿਆਰ ਇਕ ਤਰ੍ਹਾਂ ਦਾ ਪੁਤਰ-ਪਿਆਰ ਜਾਂ ਪ੍ਰਿਅ-ਪਿਆਰ ਹੈ :—

ਜਿਉ ਮਿਲਿ ਬਛਰੈ ਗਊ ਪ੍ਰੀਤ ਲਗਾਵੈ।
ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ ।
ਸਾਰਿੰਗ ਪ੍ਰੀਤਿ ਬਸੈ ਜਲ ਧਾਰਾ ।

ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰ।
ਭੂਖੇ ਪ੍ਰੀਤਿ ਹੋਵੈ ਅੰਨ ਖਾਇ।
ਚਕਵੀ ਪ੍ਰੀਤਿ ਸੂਰਜ ਮੁਖਿ ਲਾਗੈ।
ਬਛਰੈ ਪ੍ਰੀਤਿ ਖੀਰ ਮੁਖ ਖਾਇ।

ਗੋਵਿੰਦ ਦਾ ਨਾਮ ਏਨਾ ਨਿਰਮਲ ਹੈ ਜਿੰਨਾ ਪਾਣੀ :

'ਨਿਰਮਲ ਉਦਕ ਗੋਵਿੰਦ ਕਾ ਨਾਮ।'

ਉਸ ਨੂੰ ਯਾਦ ਵਿਚ ਸੰਭਾਲਦਿਆ ਨਵੇਂ ਖੰਭ ਨਿਕਲ ਆਉਂਦੇ ਹਨ :

'ਨਿਕਸੁ ਰੇ ਪੰਖੀ ਸਿਮਰਿ ਹਰਿ ਪਾਖ।'

ਸਹਿਜ-ਸੁਖ ਅੰਦਰ ਇੰਜ ਆਉਂਦਾ ਹੈ, ਜਿਵੇਂ ਚਿਟੀ ਸਵੇਰ ਚੜ੍ਹ ਪੈਂਦੀ ਹੈ।

'ਅਨਦ ਸੂਖ ਭਵਤ ਹਰ ਨਾਨਕ
ਜਨਮ ਕ੍ਰਿਤਾਰਥ ਸਫਲ ਸਵੇਰਾ।'

ਕਚੀਆ ਜਰਜਰੀਆਂ, ਸਚਿਆਈਆ ਨਾਲ ਪ੍ਰੀਤੀ ਇਵੇਂ ਹੈ, ਜਿਵੇਂ :—

'ਦ੍ਰੁਮ ਕੀ ਛਾਇਆ, ਨਿਹਚਲੁ ਗ੍ਰਹੁ ਬਾਧਿਆ।
ਬਾਲੂ ਕਿਨਾਰਾ, ਤ੍ਰੰਗ ਮੁਖ ਆਇਆ।'

ਪਰ ਜਿਸ ਦੇ 'ਭਾਗ ਮਥਾਣੇ' ਹੋਣ, ਉਹ ਵਾਸ਼ਨਾ ਦੀ ਅਗ ਵਿਚ ਬੈਠਾ ਵੀ ਇਵੇਂ ਬਚਿਆ ਰਹਿੰਦਾ ਹੈ ਜਿਵੇਂ :—

'ਦਾਵਾ ਅਗਨਿ ਬਹੁਤੁ ਤ੍ਰਿਣੁ ਲਾਝਿਓ,
ਕੋਈ ਹਰਿਆ ਬੂਟ ਰਹਿਓਰੀ।'

ਅਲਪਿਤ ਇਵੇਂ ਰਹੀਏ, ਜਿਵੇਂ 'ਜਲ ਮਹਿ ਕਉਲਾ।' ਕਾਮਨਾਵਾ ਇਵੇਂ ਹੀ ਕਦੀ ਪੂਰੀਆ ਨਹੀਂ ਹੁੰਦੀਆਂ, ਜਿਵੇਂ 'ਮਾਰੂ ਮੀਂਹ ਨਾ ਤ੍ਰਿਪਤਿਆ, ਅਗੀ ਲਹੈ ਨਾ ਭੁਖ' ਜਦ 'ਰਸਕ ਪੁਰਖ ਬੈਰਾਗੀ' ਨਾਲ ਮੇਲ ਹੋਣ ਲਈ ਪੂਰਬ-ਕਰਮ ਜਾਗਦੇ ਹਨ ਤਾਂ ਇਵੇਂ

ਜਿਵੇਂ ਅੰਕੁਰ (ਅੰਗੂਰੀ) ਫੁਟਦੀ ਹੈ ਤੇ ਜਦ ਮੇਲ ਹੁੰਦਾ ਹੈ, ਤਾਂ ਭਾਸਦਾ ਹੈ ਜਿਵੇਂ ਅਸੀਂ 'ਆਸਾੜ ਗਗਨ ਤਪੈ' ਵਿਚੋਂ ਉਠ ਕੇ ਛਾਵੜੀ ਅਹਿ ਜੀਓ' ਹੇਠ ਆ ਨਿਸਲ ਹੋਏ ਹਾਂ । ਬੁਢੇਪਾ ਇਵੇਂ ਜਿਵੇਂ 'ਸਰ ਹੰਸ ਉਲੱਥੜੇ ਆਇ' (ਮਾਨ ਸਰੋਵਰ ਕੰਢੇ ਹੰਸ-ਲਾਲ—ਆ ਲਥੇ ਹਨ)। ਜਾਂ ਜਿਵੇਂ 'ਸਾਖ ਪਕੰਦੀ ਆਈਆ, ਕਰੇਂਦੀ ਵੰਨ।' ਸੰਸਾਰ ਨੂੰ ਤਿਆਗਣਾ ਇਵੇਂ ਹੀ ਹੈ ਜਿਵੇਂ :

'ਉਡ ਉਡ ਗਈਆ ਪੰਖੀਆ ਜਿਨੀ ਵਸਾਏ ਤਲ।
ਫਰੀਦਾ ਸਰ ਭਰਿਆ ਭੀ ਚਲਸੀ ਥੱਕੇ ਕਵਲ ਇਕੱ

ਜੀਵਨ ਦੇ ਦਿਨ 'ਤਿਲ ਬੋੜੜੇ' ਹਨ ਕਿਰਨਮ ਕਿਰਨੀ ਜਾਣਗੇ। ਜਦ ਪੁਗਣਗੇ, ਤਦ ਵੰਞਣਾ ਇਵੇਂ ਹੈ, ਜਿਵੇਂ 'ਜਾ ਭਰਿ ਤਾਂ ਲਦਿਆ ।' ਰੱਬ ਏਨਾ ਮਿੱਠਾ ਹੈ, ਜਿੰਨਾ 'ਖਜੂਰੀ ਪਕੀ ਜਾਂ ਜਿਵੇਂ ਮਾਖਿਓਂ, ਮਾਝਾ ਦੁਧ ਹੋਵੇ। ਮਿੱਠੀਆਂ, ਪਰ ਵਿਚੋਂ ਕੌੜ ਕਾਮਨਾਵਾਂ ਇਵੇਂ ਹਨ, ਜਿਵੇਂ 'ਵਿਸ ਗੰਦਲਾਂ ਖੰਡ ਲਵੇੜੀਆਂ' ਹੋ ਇਨ੍ਹਾਂ ਵਿਚ ਖਚਤ ਹੋਇਆਂ ਮਨ ਦੀ ਦਸ਼ਾ ਉਹ ਹੁੰਦੀ ਹੈ ਜੋ ਪੀੜ ਤਿਲ ਦੀ,ਕੁਟੀਂਦੇ ਕਾਗਜ਼ ਜਾਂ ਕੁੰਨੀ ਹੇਠ ਬਲਦੇ ਕੋਇਲੇ ਦੀ। ਜਿੰਦ ਦੀ ਸੁਵੰਨਵੀ ਘੜੀ ਟੁਟਦੀ ਹੈ ਕਿ ਕੋਈ ਨਾਗਰ ਲਜ ਸਮੇਂ ਦੀ ਘ ਨਾਲ ਛਿਸ ਗਈ ਹੈ ? ਖੜੋਤੀ ਇਹ ਇਵੇਂ ਰਹਿੰਦੀ ਹੈ, ਹਰ ਸਮੇ ਜਿਵੇਂ ਦਰਿਆ ਦੀ ਕੰਧੀ ਉਤੇ ਰੁਖੜਾ ਜਾਂ ਕਚੇ ਭਾਂਡੇ ਵਿਚ ਪਿ ਪਾਣੀ। ਮੌਤ ਇਵੇਂ ਆਣ ਅਚਾਨਕ ਝਪੱਟਾ ਮਾਰਦੀ ਹੈ, ਜਿਵੇਂ 'ਕੂ ੜੇਗੀ ਖੇਤ' ਤੇ ਦਰਿਆ-ਕੰਢੇ ਕੇਲ-ਕਰਦੇ ਬਗਲੇ ਨੂੰ ਅਚਿੰਤੇ ਬਾ ਣ ਪੈਂਦੇ ਹਨ। ਖਿੜੇ ਬਣ ਹਰਿਆਵਲੇ ਦੀ ਪੱਤਰ-ਝਾੜ ਕਦੀ ਤ ਵੱਸ਼ ਹੋਣੀ ਹੈ:—

'ਫਰੀਦਾ ਰੁਤ ਫਿਰੀ, ਵਣ ਕੰਬਿਆ, ਪਤ ਝੜੇ ਝੜਿ ਪਾਹਿ।'

ਸੱਚ ਵਲ ਮੂੰਹ ਕੀਤੀ ਆਤਮਾ ਇਵੇਂ ਹੈ, ਜਿਵੇਂ ਬਿਰਖ ਸੁਹਾਵੜੇ ਉਤੇ ਕੋਈ ਰੰਗ ਨਵੇਲਾ ਪੰਛੀ ਬੈਠਾ ਹੋਵੇ। ਪਵਣ, ਪਾਣੀ,

ਬੈਸੰਤਰ, ਖਾਕ, ਆਕਾਸ, ਦਾ ਮੁਢ ਤਾ ਕਰਤਾ-ਪੁਰਖ ਹੈ, ਪਰ ਇਨ੍ਹਾ ਰਾਹੀਂ ਸੰਸਾਰ ਦੀ ਉਪਜ ਵੀ ਹੋਈ ਹੈ:-

'ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲ ਹੋਇ ।
ਜਲ ਤੇ ਤ੍ਰਿਭਵਣ ਸਾਜਿਆ, ਘਟਿ ਘਟਿ ਜੋਤਿ ਸਮੋਇ ।'

ਇਵੇਂ ਇਹ ਸਾਡੇ ਮਾ-ਪਿਓ, ਦਾਈ-ਦਾਇਆ, ਗੁਰੂ ਹਨ:-

'ਪਵਣੁ ਗੁਰੂ, ਪਾਣੀ ਪਿਤਾ, ਮਾਤਾ ਧਰਤਿ ਮਹਤੁ ।
ਦਿਵਸੁ ਰਾਤ ਦੁਇ ਦਾਈ ਦਾਇਆ, ਖੇਲੈ ਸਗਲ ਜਗਤੁ ।'

ਇਸੇ ਲਈ ਇਸ ਸੰਸਾਰ ਨੂੰ 'ਫੁਲਾਂ ਸੰਦੀ ਵਾੜਿ' ਨਾਲ ਉਪਮਾਇਆ ਹੈ, ਜਿਸ ਵਿਚ 'ਖਿੜਿਆ ਹਭੁ ਸੰਸਾਰੁ' ਹੈ । ਸਾਡਾ ਪਰਮ-ਸੱਤ ਦੇ ਦਰ ਢਹਿਣਾ ਇਵੇਂ ਹੀ ਹੈ, ਜਿਵੇਂ ਕੰਮੀ ਦਾ ਫੁਲ ਚੰਨ ਦੀ ਠੰਢੀ ਚਿਟੀ ਵਡਿਆਈ ਨੂੰ ਵੇਖ ਕੇ ਸੁਤੇ ਹੀ ਨਿੰਵਦਾ ਹੈ :-

'ਚੰਦ ਕੁਮੁਦਨੀ ਦੂਰੋਂ ਨਿਵਸਸ,
ਅਨਭਉ ਕਾਰਨਿ ਰੇ ।'

ਸਹਿਜ ਦੇ ਘਰ ਟਿਕਣਾ ਮਾਨੋਂ ਸੂਰਜ ਤੇ ਚੰਦਰਮਾ ਦੀਆ ਕਿਰਨਾਂ ਨੂੰ ਇਕੱਠਿਆ ਪੀਵਣਾ ਹੈ । ਫਿਰ ਮੱਛੀ ਵਾਲੀ ਚੰਚਲਤਾ ਮਨ ਵਿਚੋਂ ਮੁਕ ਜਾਂਦੀ ਹੈ:-

'ਸੂਰ ਸਰੁ ਸੋਸਿ ਲੈ, ਸੋਮ ਸਰੁ ਪੋਖਿ ਲੈ ।
ਜੁਗਤ ਕਰਿ ਮਰਤੁ ਸੁ ਸਨਬੰਧ ਕੀਜੈ ।
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ,
ਉਡੈ ਨਹ ਹੰਸ, ਨਹ ਕੰਧ ਛੀਜੈ ।'

ਬਿਨਾ ਗਿਆਨ ਦੇ ਅਥਾਹ ਸੰਸਾਰ ਦੇ ਸਮੁੰਦ ਵਿਚੋਂ ਬਿਨ ਵੰਞੀ, ਬਿਨ ਖੇਵਟ 'ਤੁਰਨਾ' ਹੈ :-

'ਬਿਖੁ ਬੋਹਿਥਾ ਲਾਦਿਆ, ਦੀਆ ਸਮੁੰਦ ਮੰਝਾਰਿ ।
ਕੰਧੀ ਦਿਸਿ ਨਾ ਆਵਈ, ਨਾ ਉਰਵਾਰੁ ਨਾ ਪਾਰੁ ।

ਵੰਝੀ ਹਾਥਿ ਨਾ ਖੇਵਟੂ, ਜਲੁ ਸਾਗਰਿ ਅਸਰਾਲੁ ।
ਬਾਬਾ ਜਗੁ ਫਾਥਾ ਮਹਾ ਜਾਲਿ ।'

ਨਿਰਮਲ ਕਾਇਆਂ ਇਵੇਂ ਹੈ, ਜਿਵੇਂ 'ਊਜਲ ਹੰਸਾ' ਜਾਂ ਪ੍ਰੇਮ ਦੀ ਫਾਹੀ ਫਾਥਾ ਤੋਤਾ ਜੋ ਸਚੁ ਚੁਗਦਾ, ਅੰਮ੍ਰਿਤ ਪੀਂਵਦਾ ਹੈ ਤੇ ਜਦ ਉਡਦਾ ਹੈ ਤਾਂ ਮੁੜ ਕੇ ਨਹੀਂ ਆਵਦਾ :—

'ਸੂਹਟ ਪਿੰਜਰਿ ਪ੍ਰੇਮ ਕੈ, ਬੋਲੈ ਬੋਲਣਹਾਰੁ ।
ਸਚੁ ਚੁਗੈ, ਅੰਮ੍ਰਿਤ ਪੀਐ, ਉਡੈ ਤ ਏਕਾ ਵਾਰ ।

ਚੰਦਨ ਦੇ ਨੇੜੇ ਰਹਿਣ ਵਾਲਾ ਨਿੰਮੁ ਜਿਵੇਂ ਚੰਦਨ ਦੀ ਖ਼ੁਸ਼ਬੂਈ ਗ੍ਰਹਿਣ ਕਰ ਲੈਂਦਾ ਹੈ, ਪਰ ਬਾਂਸ ਰਹੀਂ ਕਰਦਾ, ਇਹੀ ਹਾਲ ਨਿਮਰ ਤੇ ਹੰਕਾਰੀ ਆਤਮਾ ਦਾ ਹੁੰਦਾ ਹੈ । ਅਗਿਆਨ ਵਿਚ ਫਾਥਿਆ ਮਨੁੱਖ ਇਵੇਂ ਹੈ,ਜਿਵੇਂ ਰੈਣ-ਅੰਧਿਆਰੀ ਵਿਚ, ਵੱਖਰ ਨੂੰ ਖੋਲ੍ਹ ਸੁਤੀ, ਸਲੂਣੇ ਨੈਣਾਂ ਵਾਲੀ ਨਵ-ਯੋਬਨਾਂ :—

'ਪਹਿਲੈ ਪਹਰੈ, ਨੈਣ ਸਲੋਨੜੀਏ,
ਰੈਣ ਅੰਧਿਆਰੀ ਰਾਮ ।
ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ ।
ਵਾਰੀ ਆਵੈ, ਕਵਣੁ ਜਗਾਵੈ,
ਸੂਤੀ ਜਮ ਰਸੁ ਚੂਸਏ ।
ਰੈਣਿ ਅੰਧਾਰੀ ਕਿਆ ਪਤਿ ਤੇਰੀ,
ਚੋਰੁ ਪੜੇ ਘਰ ਮੂਸਏ ।'

ਪਰ, ਜੀਉ ਜੀ, ਕਿਵੇਂ ਵੇਖੀਏ ਕਿਥੇ ਹੈ, ਪਿਰ ਰਲੀਆਰਾ ਸਾਡਾ, ਸੁਤਾ ਜਾਂ ਰਲੀਆਂ ਮਾਣਦਾ ? ਹਾਇ ਜੀ, ਉਹ ਤਾਂ ਇਵੇਂ ਪਿਆ ਚਟਾਕ ਚਿਟਾ ਚਮਕਦਾ ਹੈ, ਜਿਵੇਂ ਬੋਦੀ ਵਾਲਾ ਤਾਰਾ :

'ਤਾਰਾ ਚੜਿਆ ਲੰਮਾ,
ਕਿਉ ਨਦਰਿ ਨਿਹਾਲਿਆ ਰਾਮ।'

ਉਹ'ਪਰਬਤ' ਵਾਂਗ ਸਾਡਾ ਓਹਲਾ ਹੈ,ਉਸ ਨੇ 'ਪ੍ਰੇਮ ਪਟੋਲਾ' ਸਾਨੂੰ ਦਿਤਾ ਹੈ ਸਾਡੀ ਪੱਤ ਕੱਜਣ ਲਈ, ਉਸ ਬਿਨਾਂ ਆਤਮਾਇਵੇਂ ਹੈ, ਜਿਵੇਂ ਧੇਨੁ (ਗਊ) 'ਦੁਧੈ ਤੇ ਬਾਹਿਰੀ' ਜਾ ਜਲ ਬਿਨਾ ਸਾਖ ਕੁਮਲਾਈ ਹੋਈ, ਤੇ ਜਦ ਉਹ ਪ੍ਰਾਪਤ ਹੋ ਜਾਵੇ, ਤਾ ਫਿਰ ਹੋਰ ਕਿਸੇ ਮੂਲ, ਧਨ, ਵੱਖਰ ਦੀ ਲੋੜ ਨਹੀਂ ਰਹਿੰਦੀ। ਪੰਛੀ ਵਾਂਗ, ਟਾਹਣੀ ਉਤੇ ਬੈਠਾ, ਮਨ ਆਸਾ ਦੇ ਘਰ ਜੀਉਣ ਲਗ ਪੈਂਦਾ ਹੈ :–

ਪਰਿੰਦਏ ਨਾ ਗਿਰਹ ਜ਼ਰ।
ਦਰਖਤ ਆਬ ਆਸ ਕਰ।
ਦਿਹੰਦ ਸੁਈ।
ਏਕ ਤੁਈ, ਏਕ ਤੁਈ।

ਪਰ, ਆਪਣੇ ਮਨ ਦੇ ਪਿਛੇ ਤੁਰਨ ਵਾਲੇ ਦੀ ਦਸ਼ਾ ਇਵੇਂ ਹੁੰਦੀ ਹੈ, ਜਿਵੇਂ :–

ਮਨ-ਅਸਵਾਰ ਜੈਸੇ ਤੁਰੀ ਸੀਗਾਰੀ।
ਜਿਉ ਕਾਪੁਰਖ ਪੁਚਾਰੈ ਨਾਰੀ।
ਬੈਲ ਕਉ ਨੇਤ੍ਰਾ ਪਾਇ ਦੁਹਾਵੈ।
ਗਊ ਚਰਿ ਸਿੰਘ ਪਾਛੈ ਪਾਵੈ।
ਗਾਡਰ ਲੇ ਕਾਮਧਾਨ ਕਰ ਪੂਜੀ।
ਸਉਦੇ ਕਉ ਧਾਵੈ ਬਿਨੁ ਪੂੰਜੀ।

੨.

ਗੁਰੂ ਗਰੰਥ ਦੀ ਕਵਿਤਾ ਵਿਚ ਨਾ ਕੇਵਲ ਕੁਦਰਤ ਨੂੰ ਚਿੰਨ੍ਹ

ਰੂਪ (symbolic) ਢੰਗ ਵਿਚ ਹੀ ਆਤਮਕ ਜਾਂ ਅਧਿਆਤਮਕ ਸਚਿ-ਆਈਆਂ ਦੇ ਸੁਝਾਣ ਲਈ, ਉਪਮਾ ਜਾਂ ਰੂਪਕ ਵਜੋਂ ਵਰਤਿਆ ਗਿਆ ਹੈ, ਸਗੋਂ ਉਨ੍ਹਾਂ ਦੀ ਸ੍ਰੀਰਕ ਸੁੰਦਰਤਾ ਲਈ ਤੇ ਉਨ੍ਹਾਂ ਦੇ ਕੰਮ ਆਉਂਦੇ ਪਾਸੇ ਲਈ ਵੀ ਇਕ ਕਵੀ-ਦਿਲ ਦੇ ਅਹਿਸਾਸ ਨਾਲ ਚਿਤ੍ਰਿਆ ਗਿਆ ਹੈ ਤੇ ਏਹੀ ਇਸ ਕਵਿਤਾ ਨੂੰ ਵਧੀਕ ਲੌਕਿਕ ਬਣਾ-ਉਂਦਾ ਹੈ। ਨਾ ਕੇਵਲ ਸ੍ਰੀਰ ਨੂੰ 'ਕੰਚਨ ਚੰਗੜੀਆ' ਜਾਂ ਇਕ ਤੇਜਣ (ਘੋੜੀ) 'ਜੀਨ ਸਵੰਨਾ' ਵਾਲੀ ਨਾਲ ਉਪਮਾਇਆ ਗਿਆ ਹੈ, ਸਗੋਂ ਜਿਥੇ ਕਿਤੇ ਵੀ ਰੂਪ ਦਾ ਵਿਗਾੜ ਕਵੀ-ਮਨਾਂ ਨੇ ਡਿਠਾ ਹੈ, ਉਹ ਉਥੇ ਹੀ ਕਿਸੇ ਅੰਦਰਲੀ ਤ੍ਰਾਟ ਨਾਲ ਪਾਟੇ ਹਨ। ਕੁਦਰਤੀ ਸ਼ਕਤੀਆਂ, ਤੱਤਾਂ, ਤੇ ਰੂਪ ਤੋਂ ਮੂੰਹ ਮੋੜਨ ਵਾਲੇ ਅਸੁਹਜਵਾਦੀ ਅਗਿਆਨੀਆਂ ਨੂੰ ਇਸ ਕਵਿਤਾ ਵਿਚ ਰਜ ਕੇ ਕੋਸਿਆ ਗਿਆ ਹੈ। ਪਾਣੀ ਦੀ ਉਸ-ਤਤੀ ਕਰਨ ਜਦ ਕਵੀ ਨਾਨਕ ਉਠਿਆ ਹੈ, ਤਾਂ ਉਹ ਭਾਵ ਤੇ ਜੋਸ਼ ਨਾਲ ਭਰ ਛਲਕਿਆ ਹੈ:—

'ਵੁਠੈ ਅੰਨ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ।
ਵੁਠੈ ਘਾਹੁ ਚਰਹਿ ਨਿਤਿ ਸੁਰਹੀ, ਸਾਧਨ ਦਹੀ ਵਿਲੋਵੈ'।

'ਅੰਨ, ਕਮਾਦ ਤੇ ਕਪਾਹ ਸਾਡਾ ਪੜਦਾ ਢਕਦੇ ਹਨ'—ਇਹ ਕੋਈ ਕਵੀ ਹੀ ਆਖ ਸਕਦਾ ਸੀ ਜਿਸਦੀ ਅੱਖ ਗਊਆਂ ਨੂੰ ਘਾਹਾਂ ਉਤੇ ਚਰਦਾ ਤੇ ਸਵਾਣੀ ਨੂੰ ਊਸ਼ਾ ਦੀ ਲਾਲੀ ਤੇ ਦਹੀ ਰਿੜਕਦਾ ਵੇਖ ਪ੍ਰਸੰਨ ਹੁੰਦੀ ਹੈ।

ਮਾਸ ਤੋਂ ਘ੍ਰਿਣਾ ਕਰਨ ਵਾਲਿਆਂ ਲਈ ਮਾਸ ਦੀ ਉਸਤਤੀ ਵਿਚ ਕੋਈ ਕਵੀ ਹੀ ਏਨੇ ਆਦਰ ਨਾਲ ਉਸਦੀ ਸਿਫ਼ਤ-ਸਲਾਹ ਕਰ ਸਕਦਾ ਸੀ:—

'ਪਹਿਲਾਂ ਮਾਸਹੁ ਨਿੰਮਿਆ, ਮਾਸੈ ਅੰਦਰਿ ਵਾਸੁ।
ਜੀਉ ਪਾਇ ਮਾਸੁ ਮੁਹਿ ਮਿਲਿਆ, ਹਡੁ ਚੰਮੁ ਤਨੁ ਮਾਸੁ।

'ਤਾਰਾ ਚੜ੍ਹਿਆ ਲੰਮਾ,
ਕਿਉ ਨਦਰਿ ਨਿਹਾਲਿਆ ਰਾਮ।'

ਉਹ'ਪਰਬਤ' ਵਾਂਗ ਸਾਡਾ ਓਹਲਾ ਹੈ,ਉਸ ਨੇ 'ਪ੍ਰੇਮ ਪਟੋਲਾ' ਸਾਨੂੰ ਦਿਤਾ ਹੈ ਸਾਡੀ ਪੱਤ ਕੱਜਣ ਲਈ, ਉਸ ਬਿਨਾ ਆਤਮਾਇਵੇਂ ਹੈ, ਜਿਵੇਂ ਧੇਨੁ (ਗਊ) 'ਦੁਧੈ ਤੇ ਬਾਹਿਰੀ' ਜਾਂ ਜਲ ਬਿਨਾ ਸਾਖ ਕੁਮਲਾਈ ਹੋਈ, ਤੇ ਜਦ ਉਹ ਪ੍ਰਾਪਤ ਹੋ ਜਾਵੇ, ਤਾ ਫਿਰ ਹੋਰ ਕਿਸੇ ਮੂਲ, ਧਨ, ਵੱਖਰ ਦੀ ਲੋੜ ਨਹੀ ਰਹਿੰਦੀ। ਪੰਛੀ ਵਾਂਗ, ਟਾਹਣੀ ਉਤੇ ਬੈਠਾ, ਮਨ ਆਸਾ ਦੇ ਘਰ ਜੀਉਣ ਲਗ ਪੈਂਦਾ ਹੈ :–

ਪਰਿੰਦਏ ਨਾ ਗਿਰਹ ਜ਼ਰ।
ਦਰਖਤ ਆਬ ਆਸ ਕਰ।
ਦਿਹੰਦ ਸੁਈ।
ਏਕ ਤੁਈ, ਏਕ ਤੁਈ।

ਪਰ, ਆਪਣੇ ਮਨ ਦੇ ਪਿਛੇ ਤੁਰਨ ਵਾਲੇ ਦੀ ਦਸ਼ਾ ਇਵੇ ਹੁੰਦੀ ਹੈ, ਜਿਵੇ :–

ਮਨ-ਅਸਵਾਰ ਜੈਸੇ ਤੁਰੀ ਸੀਗਾਰੀ।
ਜਿਉ ਕਾਪੁਰਖ ਪੁਚਾਰੈ ਨਾਰੀ।
ਬੈਲ ਕਉ ਨੇਤ੍ਰਾ ਪਾਇ ਦੁਹਾਵੈ।
ਗਊ ਚਰਿ ਸਿੰਘ ਪਾਛੈ ਪਾਵੈ।
ਗਾਡਰ ਲੇ ਕਾਮਧਾਨ ਕਰ ਪੂਜੀ।
ਸਉਦੇ ਕਉ ਧਾਵੈ ਬਿਨੁ ਪੂੰਜੀ।

੨.

ਗੁਰੂ ਗਰੰਥ ਦੀ ਕਵਿਤਾ ਵਿਚ ਨਾ ਕੇਵਲ ਕੁਦਰਤ ਨੂੰ ਚਿੰਨ੍ਹ

ਰੂਪ (symbolic) ਢੰਗ ਵਿਚ ਹੀ ਆਤਮਕ ਜਾਂ ਅਧਿਆਤਮਕ ਸਚਿਆਈਆਂ ਦੇ ਸੁਝਾਣ ਲਈ, ਉਪਮਾ ਜਾਂ ਰੂਪਕ ਵਜੋਂ ਵਰਤਿਆ ਗਿਆ ਹੈ, ਸਗੋਂ ਉਨ੍ਹਾਂ ਦੀ ਸ੍ਰੀਰਕ ਸੁੰਦਰਤਾ ਲਈ ਤੇ ਉਨ੍ਹਾਂ ਦੇ ਕੰਮ ਆਉਂਦੇ ਪਾਸੇ ਲਈ ਵੀ ਇਕ ਕਵੀ-ਦਿਲ ਦੇ ਅਹਿਸਾਸ ਨਾਲ ਚਿਤ੍ਰਿਆ ਗਿਆ ਹੈ ਤੇ ਏਹੀ ਇਸ ਕਵਿਤਾ ਨੂੰ ਵਧੀਕ ਲੌਕਿਕ ਬਣਾਉਂਦਾ ਹੈ। ਨਾ ਕੇਵਲ ਸ੍ਰੀਰ ਨੂੰ 'ਕੰਚਨ ਚੰਗਾੜੀਆ' ਜਾਂ ਇਕ ਤੇਜਣ (ਘੋੜੀ) 'ਜੀਨ ਸਵੰਨਾ' ਵਾਲੀ ਨਾਲ ਉਪਮਾਇਆ ਗਿਆ ਹੈ, ਸਗੋਂ ਜਿਥੇ ਕਿਤੇ ਵੀ ਰੂਪ ਦਾ ਵਿਗਾੜ ਕਵੀ-ਮਨਾਂ ਨੇ ਡਿਠਾ ਹੈ, ਉਹ ਉਥੇ ਹੀ ਕਿਸੇ ਅੰਦਰਲੀ ਤ੍ਰਾਟ ਨਾਲ ਪਾਟੇ ਹਨ। ਕੁਦਰਤੀ ਸਕਤੀਆਂ, ਤੱਤਾਂ, ਤੇ ਰੂਪ ਤੋਂ ਮੂੰਹ ਮੋੜਨ ਵਾਲੇ ਅਸੁਹਜਵਾਦੀ ਅਗਿਆਨੀਆਂ ਨੂੰ ਇਸ ਕਵਿਤਾ ਵਿਚ ਰਜ ਕੇ ਕੋਸਿਆ ਗਿਆ ਹੈ। ਪਾਣੀ ਦੀ ਉਸਤਤੀ ਕਰਨ ਜਦ ਕਵੀ ਨਾਨਕ ਉਠਿਆ ਹੈ, ਤਾਂ ਉਹ ਭਾਵ ਤੇ ਜੋਸ ਨਾਲ ਭਰ ਛਲਕਿਆ ਹੈ:—

'ਵੁਠੈ ਅੰਨ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ।
ਵੁਠੈ ਘਾਹੁ ਚਰਹਿ ਨਿਤਿ ਸੁਰਹੀ, ਸਾਧਨ ਦਹੀ ਵਿਲੋਵੈ'।

'ਅੰਨ, ਕਮਾਦ ਤੇ ਕਪਾਹ ਸਾਡਾ ਪੜਦਾ ਢਕਦੇ ਹਨ'—ਇਹ ਕੋਈ ਕਵੀ ਹੀ ਆਖ ਸਕਦਾ ਸੀ ਜਿਸਦੀ ਅੱਖ ਗਊਆਂ ਨੂੰ ਘਾਹਾਂ ਉਤੇ ਚਰਦਾ ਤੇ ਸਵਾਣੀ ਨੂੰ ਊਸਾ ਦੀ ਲਾਲੀ ਤੇ ਦਹੀ ਰਿੜਕਦਾ ਵੇਖ ਪ੍ਰਸੰਨ ਹੁੰਦੀ ਹੈ।

ਮਾਸ ਤੋਂ ਘ੍ਰਿਣਾ ਕਰਨ ਵਾਲਿਆਂ ਲਈ ਮਾਸ ਦੀ ਉਸਤਤੀ ਵਿਚ ਕੋਈ ਕਵੀ ਹੀ ਏਨੇ ਆਦਰ ਨਾਲ ਉਸਦੀ ਸਿਫਤ-ਸਲਾਹ ਕਰ ਸਕਦਾ ਸੀ:—

'ਪਹਿਲਾਂ ਮਾਸਹੁ ਨਿੰਮਿਆ, ਮਾਸੈ ਅੰਦਰਿ ਵਾਸੁ।
ਜੀਉ ਪਾਇ ਮਾਸੁ ਮੁਹਿ ਮਿਲਿਆ, ਹਡੁ ਚੰਮੁ ਤਨੁ ਮਾਸੁ।

ਮਾਸਹੁ ਬਾਹਰਿ ਕਢਿਆ, ਮੰਮਾ ਮਾਸ ਗਿਰਾਸੁ ।
ਮੁਹੁ ਮਾਸੈ ਕਾ ਜੀਭ ਮਾਸੈ ਕੀ, ਮਾਸੈ ਅੰਦਰਿ ਸਾਸੁ ।
ਵਡਾ ਹੋਆ ਵੀਆਹਿਆ, ਘਰਿ ਲੈ ਆਇਆ ਮਾਸੁ ।
ਮਾਸਹੁ ਹੀ ਮਾਸੁ ਊਪਜੈ, ਮਾਸਹੁ ਸਭੋ ਸਾਕੁ ।
ਮਾਸਹੁ ਨਿੰਮੇ, ਮਾਸਹੁ ਜੰਮੇ, ਹਮ ਮਾਸੈ ਕੇ ਭਾਡੇ ।
ਗਿਆਨੁ ਧਿਆਨ ਕਛੁ ਸੂਝੈ ਨਾਹੀ, ਚਤੁਰੁ ਕਹਾਵੈ ਪਾਡੇ ।'

ਤੇ ਜਦ ਸ੍ਰੀਰਕ ਸੁੰਦਰਤਾ ਨੂੰ ਕਿਤੇ ਕਿਸੇ ਰੋਲਿਆ ਹੈ, ਚ
ਵਹਿਮ ਕਰ ਕੇ, ਚਾਹੇ ਜਬਰ ਕਰ ਕੇ, ਉਥੇ ਕਵੀ ਆਤਮਾ ਕੁਰ
ਉਠੀ ਹੈ :—

'ਜਿਨ ਸਿਰਿ ਸੋਹਨਿ ਪਟੀਆਂ, ਮਾਂਗੀ ਪਾਇ ਸੰਧੂਰੁ ।
ਸੇ ਸਿਰ ਕਾਤੀ ਮੁਨੀਅਨਿ, ਗਲ ਵਿਚ ਆਵੈ ਧੂੜਿ ।
ਜਦਹੁ ਸੀਆ ਵਿਆਹੀਆ ਲਾੜੇ ਸੋਹਨਿ ਪਾਸਿ ।
ਹੀਡੋਲੀ ਚੜ੍ਹਿ ਆਈਆ ਦੰਦ ਖੰਡ ਕੀਤੇ ਰਾਸਿ ।
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ।
ਇਕ ਲਖ ਲਹਿਨ ਬਹਿਠੀਆਂ ਲਖੁ ਲਹਨਿ ਖੜੀ
ਗਰੀ ਛੂਹਾਰੇ ਖਾਂਦੀਆਂ ਮਾਣਨਿ ਸੇਜੜੀਆਂ ।
ਤਿੰਨ ਗਲਿ ਸਿਲਕਾ ਪਾਈਆ ਤੁਟਨਿ ਮੋਤ

ਟੋ ਭਾਰੀ ਹੋਈ, ਬਣ-ਭਰੀ, ਉਚ-
ਦੀ ਸੂਹੀ ਨਾ ਕਰ ਸਕਣ ਵਾਲੀ ਨੂੰ ਵੀ
ਦੀ ਹੈ :—

'ਉਤੰਗੀ, ਪੈਓਹਰੀ,
ਸਹਿ ਸੁਹੀਆ ਕਿਵ
ਨੂੰ ਜੋ

ਛਡ ਕੇ ਵਿਹਲਿਆਂ ਹਵਾਈ ਆਦਰਸ਼ਾਂ ਅਗੇ ਨਚਣਾ, ਆਰਤੀਆਂ ਉਤਾਰਨੀਆਂ ਤੇ ਉਨ੍ਹਾਂ ਨੂੰ ਪੂਜਣਾ ਇਸ ਕਵਿਤਾ ਵਿਚ ਪਖੰਡ ਆਖਿਆ ਗਿਆ ਹੈ। ਰਵੀਦਾਸ ਨੂੰ ਤਾਂ ਉਹ ਸੁਚੇ ਫੂਲ ਨਹੀਂ ਲਭਦੇ, ਨਾ ਉਹ ਦੂਧ, ਨਾ ਉਹ ਚੰਦਨ, ਨਾ ਉਹ ਧੂਪ, ਜਿਹੜੀ ਪ੍ਰੇਮੀ-ਮਨਾਂ ਨੇ ਅਗੇ ਹੀ ਨਾ ਜੂਠਿਆਈ ਹੋਵੇ ਤੇ ਵਿਆਖਿਆ ਇਸ ਨੂੰ ਇਵੇਂ ਹੈ, ਜਿਵੇਂ ਕਵੀ ਨੇ ਇਨ੍ਹਾਂ ਦਾ ਆਪਣੇ ਠੀਕਰਾਂ ਦੇ 'ਠਾਕੁਰ' ਨਾਲੋਂ ਪਹਿਲਾ ਅਧਿਕਾਰ ਮੰਨਿਆਂ ਹੋਵੇ :—

'ਦੂਧ ਤ ਬਛਰੈ ਥਨਹੁ ਬਿਡਾਰਿਓ।
ਫੂਲ ਭਵਰਿ, ਜਲੁ ਮੀਨ ਬਿਗਾਰਿਓ।
ਮੈਲਾਗਰ ਬੇਰ੍ਹੇ ਹੈ ਭੁਇਅੰਗਾ।
ਬਿਖੁ ਅੰਮ੍ਰਿਤ ਬਸਹਿ ਇਕ ਸੰਗਾ।
ਧੂਪ, ਦੀਪ, ਨਈਬੇਦਹਿ ਬਾਸਾ।
ਕੈਸੇ ਪੂਜ ਕਰਹਿ ਤੇਰੀ ਦਾਸਾ।'

ਇਵੇਂ ਨੱਚਣਾ ਵੀ, ਤੇ ਸ੍ਵਾਂਗ ਧਾਰ ਕੇ ਰਾਸਾਂ ਪਾਉਣੀਆਂ, ਕਿਸੇ ਆਤਮਕ ਆਦਰਸ਼ ਦੀ ਪ੍ਰਾਪਤੀ ਲਈ ਨਿਪਟ ਫੋਕਟ-ਕਰਮ ਹੈ, ਜਦ ਕਿ ਨੱਚਣ ਦੀ ਕ੍ਰਿਤ ਵਿਚ ਕੁਦਰਤ ਦੀਆਂ ਅਨੰਤ ਸ਼ਕਤੀਆਂ-ਜੀਵ ਵੀ ਤੇ ਅਜੀਵ ਵੀ—ਰੁਝੀਆਂ ਹੋਈਆਂ ਹਨ। ਮਨੁੱਖ ਦੀ ਨ੍ਰਿਤਕਾਰੀ ਇਨ੍ਹਾਂ ਤੋਂ ਵਧੀਕ ਸੂਖਮ ਹੋਣੀ ਚਾਹੀਦੀ ਹੈ :—

'ਕੋਲੂ, ਚਰਖਾ, ਚੱਕੀ, ਚੱਕ।
ਥਾਲ ਵਿਰੋਲੇ ਬਹੁਤੁ ਅਨੰਤੁ।
ਲਾਟੂ, ਮਧਾਣੀਆ, ਅਨਗਾਹ।
ਪੰਖੀ ਭਉਦੀਆ ਲੈਨਿ ਨਾ ਸਾਹ।

ਮਾਸਹੁ ਬਾਹਰਿ ਕਢਿਆ, ਮੰਮਾ ਮਾਸ ਗਿਰਾਸੁ ।
ਮੁਹੁ ਮਾਸੈ ਕਾ ਜੀਭ ਮਾਸੈ ਕੀ, ਮਾਸੈ ਅੰਦਰਿ ਸਾਸੁ ।
ਵਡਾ ਹੋਆ ਵੀਆਹਿਆ, ਘਰਿ ਲੈ ਆਇਆ ਮਾਸੁ ।
ਮਾਸਹੁ ਹੀ ਮਾਸੁ ਊਪਜੈ, ਮਾਸਹੁ ਸਭੋ ਸਾਕੁ ।
ਮਾਸਹੁ ਨਿੰਮੇ, ਮਾਸਹੁ ਜੰਮੇ, ਹਮ ਮਾਸੈ ਕੇ ਭਾਡੇ ।
ਗਿਆਨੁ ਧਿਆਨ ਕਛੁ ਸੂਝੈ ਨਾਹੀ, ਚਤੁਰੁ ਕਹਾਵੈ ਪਾਡੇ ।'

ਤੇ ਜਦ ਸ੍ਰੀਰਕ ਸੁੰਦਰਤਾ ਨੂੰ ਕਿਤੇ ਕਿਸੇ ਰੋਲਿਆ ਹੈ, ਚਾਹੇ ਵਹਿਮ ਕਰ ਕੇ, ਚਾਹੇ ਜਬਰ ਕਰ ਕੇ, ਉਥੇ ਕਵੀ ਆਤਮਾ ਕੁਰਲਾ ਉਠੀ ਹੈ :—

'ਜਿਨ ਸਿਰਿ ਸੋਹਿਨ ਪਟੀਆ, ਮਾਗੀ ਪਾਇ ਸੰਧੂਰੁ ।
ਸੇ ਸਿਰ ਕਾਤੀ ਮੁਨੀਅਨਿ, ਗਲ ਵਿਚ ਆਵੈ ਧੂੜਿ ।
ਜਦਹੁ ਸੀਆ ਵਿਆਹੀਆ ਲਾੜੇ ਸੋਹਨਿ ਪਾਸਿ ।
ਹੀਡੋਲੀ ਚੜ੍ਹਿ ਆਈਆ ਦੰਦ ਖੰਡ ਕੀਤੇ ਰਾਸਿ ।
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ।
ਇਕ ਲਖ ਲਹਿਨ ਬਹਿਠੀਆ ਲਖੁ ਲਹਨਿ ਖੜੀਆ ।
ਗਰੀ ਛੁਹਾਰੇ ਖਾਦੀਆਂ ਮਾਣਨਿ ਸੇਜੜੀਆ ।
ਤਿੰਨ ਗਲਿ ਸਿਲਕਾ ਪਾਈਆ ਤੁਟਨਿ ਮੋਤ ਸਰੀਆ ।'

ਪੇਟੋਂ ਭਾਰੀ ਹੋਈ, ਬਣ-ਭਰੀ, ਉੱਚ-ਅੰਗੀ, ਨਵ-ਯੋਬਨਾ ਸਸ ਦੀ ਸੂਹੀ ਨਾ ਕਰ ਸਕਣ ਵਾਲੀ ਨੂੰ ਵੀ ਬਾਬੇ ਨਾਨਕ ਦੀ ਅਖ ਪਛਾਣਦੀ ਹੈ :—

'ਉਤੰਗੀ, ਪੈਓਹਰੀ, ਗਹਿਰੀ, ਗੰਭੀਰੀ,
ਸਸੁੜਿ ਸੁਹੀਆ ਕਿਵ ਕਰੀ, ਨਿਵਣ ਨਾ ਜਾਇ ਥਣੀ ।'

ਉਸ ਰੱਬ ਨੂੰ ਜੋ ਰੂਪ ਦੀ ਆਭਾ ਵਿਚ ਜਾਗਿਆ ਹੈ,

ਛਡ ਕੇ ਵਿਹਲਿਆਂ ਹਵਾਈ ਆਦਰਸ਼ਾਂ ਅਗੇ ਨਚਣਾ, ਆਰਤੀਆਂ ਉਤਾਰਨੀਆਂ ਤੇ ਉਨ੍ਹਾਂ ਨੂੰ ਪੂਜਣਾ ਇਸ ਕਵਿਤਾ ਵਿਚ ਪਖੰਡ ਆਖਿਆ ਗਿਆ ਹੈ। ਰਵੀਦਾਸ ਨੂੰ ਤਾਂ ਉਹ ਸੁਚੇ ਫੁਲ ਨਹੀਂ ਲਭਦੇ, ਨਾ ਉਹ ਦੁਧ, ਨਾ ਉਹ ਚੰਦਨ, ਨਾ ਉਹ ਧੂਪ, ਜਿਹੜੀ ਪ੍ਰੇਮੀ-ਮਨਾਂ ਨੇ ਅਗੇ ਹੀ ਨਾ ਜੂਠਿਆਈ ਹੋਵੇ ਤੇ ਵਿਆਖਿਆ ਇਸ ਨੂੰ ਇਵੇਂ ਹੈ, ਜਿਵੇਂ ਕਵੀ ਨੇ ਇਨ੍ਹਾਂ ਦਾ ਆਪਣੇ ਠੀਕਰਾਂ ਦੇ 'ਠਾਕੁਰ' ਨਾਲੋਂ ਪਹਿਲਾ ਅਧਿਕਾਰ ਮੰਨਿਆਂ ਹੋਵੇ :—

'ਦੂਧ ਤ ਬਛਰੈ ਥਨਹੁ ਬਿਟਾਰਿਓ।
ਫੂਲ ਭਵਰਿ, ਜਲੁ ਮੀਨ ਬਿਗਾਰਿਓ।
ਮੈਲਾਗਰ ਬੇਰ੍ਹੇ ਹੈ ਭੁਇਅੰਗਾ।
ਬਿਖੁ ਅੰਮ੍ਰਿਤ ਬਸਹਿ ਇਕ ਸੰਗਾ।
ਧੂਪ, ਦੀਪ, ਨਈਬੇਦਹਿ ਬਾਸਾ।
ਕੈਸੇ ਪੂਜ ਕਰਹਿ ਤੇਰੀ ਦਾਸਾ।'

ਇਵੇਂ ਨੱਚਣਾ ਵੀ, ਤੇ ਸ੍ਵਾਂਗ ਧਾਰ ਕੇ ਰਾਸਾਂ ਪਾਉਣੀਆਂ, ਕਿਸੇ ਆਤਮਕ ਆਦਰਸ਼ ਦੀ ਪ੍ਰਾਪਤੀ ਲਈ ਨਿਪਟ ਫੋਕਟ-ਕਰਮ ਹੈ, ਜਦ ਕਿ ਨੱਚਣ ਦੀ ਕ੍ਰਿਤ ਵਿਚ ਕੁਦਰਤ ਦੀਆਂ ਅਨੰਤ ਸਕਤੀਆਂ-ਜੀਵ ਵੀ ਤੇ ਅਜੀਵ ਵੀ—ਰੁਝੀਆਂ ਹੋਈਆਂ ਹਨ। ਮਨੁੱਖ ਦੀ ਨ੍ਰਿਤਕਾਰੀ ਇਨ੍ਹਾਂ ਤੋਂ ਵਧੀਕ ਸੂਖਮ ਹੋਣੀ ਚਾਹੀਦੀ ਹੈ :—

'ਕੋਲੂ, ਚਰਖਾ, ਚੱਕੀ, ਚੱਕ।
ਥਾਲ ਵਿਰੋਲੇ ਬਹੁਤੁ ਅਨੰਤੁ।
ਲਾਟੂ, ਮਧਾਣੀਆ, ਅਨਗਾਹ।
ਪੰਖੀ ਭਉਦੀਆ ਲੈਨਿ ਨਾ ਸਾਹ।

ਸੂਐ ਚਾੜਿ ਭਵਾਈਅਹ ਜੰਤ ।
ਨਾਨਕ ਭਉਦਿਆ ਗਣਿਤ ਨਾ ਅੰਤ ।'

ਕਬੀਰ ਨੂੰ ਤਾਂ 'ਪਾਤੀ ਤੋਰੇ ਮਾਲਣੇ ਪਾਤੀ ਪਾਤੀ ਜੀਉ' ਦਿਸਦਾ ਹੈ, ਤੇ ਬਨ ਦੀ ਦਾਧੀ ਲਕੜੀ ਦੀ ਪੁਕਾਰ ਉਸਦੇ ਆਪਣੇ ਮਨ ਦੀ ਹੂਕ ਬਣ ਨਿਬੜਦੀ ਹੈ ਕਿ ਕਿਤੇ ਇਕ ਵੇਰ ਦੀ ਸੰਸਾਰ ਦੀ ਸੱਟ ਉਸ ਦੀ ਆਤਮਾ ਨੂੰ ਲਗੀ ਮੁੜ ਨਾ ਉਸ ਨੂੰ ਆ ਵਿਲੂੰਧਰੇ :-

'ਕਬੀਰ ਬਨ ਕੀ ਦਾਧੀ ਲਾਕਰੀ, ਠਾਢੀ ਕਰੈ ਪੁਕਾਰ ।
ਮਤਿ ਬਸਿ ਪਰਉ ਲੋਹਾਰ ਕੇ, ਜਾਰੈ ਦੂਜੀ ਬਾਰ ।

ਜੇ ਮਨ ਕਿਸੇ ਅਕਹਿ ਆਦਰਸ ਵਿਚ ਜੁੜਿਆ ਹੋਵੇ, ਤਾ ਇਵੇਂ ਜਿਵੇਂ ਚਾਨਣੀ ਰਾਤੇ ਭੰਵਰੇ ਕੰਵਲ ਵਿਚ ਸੁਤੇ ਹੀ ਲਪੇਟੇ ਜਾਂਦੇ ਹਨ :-

'ਮੂਸਨ ਮਸਕਰ ਪ੍ਰੇਮ ਕੀ, ਰਹੀ ਜੁ ਅੰਬਰੁ ਛਾਇ ।
ਬੀਧੇ ਬਾਧੇ ਕਮਲ ਮਹਿ, ਭਵਰ ਰਹੇ ਲਪਟਾਇ ।'

ਗੁਰੂ ਗ੍ਰੰਥ ਦੇ ਕਵੀਆਂ ਨੂੰ ਕੋਈ ਭੁਲੇਖਾ ਨਹੀਂ, ਕਿ ਅਸੀਂ ਚੰਨਣ-ਵਾਸੀ ਹਾ, ਹਾ ਭਾਵੇਂ ਸੱਪਾ ਸਪਣੀਆਂ ਨਾਲ ਘਿਰੇ । ਤਾਂ ਵੀ ਸਾਡਾ ਮਨੋਰਥ ਰਸ ਪੀਣਾ ਹੈ, ਜ਼ਹਿਰ ਫਕਣਾ ਨਹੀਂ :-

'ਚੰਦਨ ਵਾਸੁ, ਭੁਇਅੰਗਮ ਵੇੜੀ,
ਕਿਵ ਮਿਲੀਐ ਚੰਦਨੁ ਲੀਜੈ ।
ਕਾਢਿ ਖੜਗੁ ਗੁਰ ਗਿਆਨੁ ਕਰਾਰਾ,
ਬਿਖੁ ਛੇਦਿ ਛੇਦਿ ਰਸ ਪੀਜੈ ।'

ਕੁਦਰਤ ਦੇ ਸੁਭਾ ਦੀ ਸੋਝੀ ਵੀ ਇਨ੍ਹਾਂ ਕਵੀਆਂ ਨੂੰ ਅਤਿ ਤੀਖਣ ਹੈ, ਜਿਸ ਨਾਲ ਉਹ ਮਨੁਖੀ ਸੁਭਾ ਜਾ ਆਤਮਕ ਕਿਰਤ ਦਾ ਗਿਆਨ ਸਾਨੂੰ ਦੇਂਦੇ ਹਨ :-

੧. 'ਹਿਰਣਾ, ਬਾਜਾ, ਤੇ ਸਿਕਦਾਰਾਂ ਏਨਾ ਪੜਿਆ ਨਾਉ ।
ਫਾਂਧੀ ਲਾਗੀ ਜਾਤਿ ਫਹਾਇਨਿ, ਅਗੈ ਨਾਹੀ ਥਾਉ ।'
੨. ਸੁਆਨ ਪੂਛ ਜਿਉ ਹੋਇ ਨਾ ਸੂਧੋ, ਕਹਿਓ ਨਾ ਕਾਨ ਧਰੈ ।
੩. ਛੁਟੇ ਤਿਲ ਬੂਆੜ ਜਿਉ, ਸੁੰਞੇ ਅੰਦਰ ਖੇਤ ।
੪. ਫਾਥਹੁ ਮਿਰਗ ਜਿਵੈ, ਪੇਖਿ ਰੈਣ ਚੰਦ੍ਰਾਇਣ ।
੫. ਚੰਦ ਕਮੁਦਨੀ ਦੂਰਹੁ ਨਿਵਸਸ ਅਨਭਵ ਕਾਰਨ ਰੇ ।
੬. ਕਮਲਾ੧ ਭ੍ਰਮ ਭੀਤ੨, ਕਮਲਾ ਭ੍ਰਮ ਭੀਤਿ ਹੇ,
ਤੀਖਣ ਮਧੁ ਬਿਪਰੀਤ, ਅਵਧ ਅਕਾਰਥ ਜਾਤ ।
ਗਹਬਰ੩ ਬਨ ਘੋਰ, ਗਹਬਰ ਬਨ ਘੋਰ ਹੇ,
ਗ੍ਰਿਹਿ ਮੂਸਤ੪ ਮਨ ਚੋਰ ਹੇ,
ਦਿਨ ਕਰੋਪ ਅਨਦਿਨੁ ਖਾਤ ।
ਮੀਨਾ ਜਲ ਹੀਨ ਮੀਨਾ, ਜਲ ਹੀਨ ਹੇ;
ਓਹ ਬਿਛੁਰਤ ਮਨ ਤਨ ਖੀਨ ਹੇ,
ਕਤ ਜੀਵਨੁ ਪ੍ਰਿਅ ਬਿਨ ਹੋਤ ।
ਅਲੀਅਲ੬ ਗੁੰਜਾਤ, ਅਲੀਅਲ ਗੁੰਜਾਤ ਹੇ,
ਮਕਰੰਦ੭ ਰਸ ਬਾਸਨ ਮਾਤ ਹੇ,
ਪ੍ਰੀਤ ਕਮਲ ਬੰਧਾਵਤ ਆਪ ।
ਚਾਤ੍ਰਿਕ ਚਿਤ ਪਿਆਸ,
ਚਾਤ੍ਰਿਕ ਚਿਤ ਪਿਆਸ ਹੇ,
ਘਨ ਬੂੰਦ ਬਚਿਤ੍ਰ ਮਨਿ ਆਸ ਹੇ,
ਅਲ ਪੀਵਤ ਬਿਨਸਤ ਤਾਪ ।
੭. ਖੇਤਿ ਮਿਆਲਾ੮ ਉਚੀਆ, ਘਰੁ ਉਚਾ੯ ਨਿਰਣਉ ।

੧. ਮਾਇਆ ੨. ਕੰਧ ੩. ਸੰਘਣਾ, ਡਰਾਉਣਾ ੪. ਚੂਹਾ ੫. ਸੂਰਜ ੬. ਭੌਰਾ ੭. ਕੰਵਲ ੮. ਬੰਨੀਆਂ ੯. ਅਸਮਾਨ ਨੂੰ ਵੇਖਦਾ ਹਾ

ਬਰਸਨਾ ਤ ਬਰਸ ਘਨਾ, ਬਹੁੜਿ ਬਰਸਹਿ ਕਾਹਿ ।

੮. ਤੁਮ ਚੰਦਨ ਹਮ ਇਰੰਡ ਬਾਪੁਰੇ,
ਸੰਗਿ ਤੁਮਾਰੇ ਬਾਸਾ ।
ਨੀਚ ਰੂਖ ਤੇ ਉਚ ਭਏ ਹੈ
ਗੰਧ ਸੁਗੰਧ ਨਿਵਾਸਾ ।

੯. ਤੁਮ ਮਖਤੂਲ[੧] ਸੁਪੇਦ ਸਪੀਅਲ[੨]
ਹਮ ਬਪੁਰੇ ਜਸ ਕੀਰਾ[੩]

੧੦. ਸੂਰਜ ਏਕੋ, ਰੁਤਿ ਅਨੇਕ।

੧੧. ਬਾਧਿਓ ਜਿਉਂ ਨਲਿਨੀ ਭ੍ਰਮ ਸੂਆ[੪]

੧੨. ਬਹਿ ਜਾਏ ਘੁਸਰਿ[੫] ਬਗੁਲਾਰੇ[੬] ।

੧੩. ਕੂਪ[੭]ਭਰਿਓ ਜੈਸੇ ਦਾਦਰਾ[੮]
ਕਛ ਦੇਸ ਬਿਦੇਸ ਨਾ ਬੂਝੈ ।

੧੪. ਮਨੁ ਕੁੰਚਰ,[੯] ਕਾਇਆ ਉਦਿਆਨੈ,
ਗੁਰ ਅੰਕੁਸ, ਸਚੁ ਸਬਦੁ ਨੀਸਾਨੈ ।

੧੫. ਭ੍ਰਿੰਗ, ਪਤੰਗ, ਕੁੰਚਰ ਅਰ ਮੀਨਾ ।
ਮਿਰਗ ਮਰੈ ਸਹਿ ਆਪਨੇ ਕੀਨਾ ।

੧੬. ਤ੍ਰਿਣ ਕੀ ਅਗਨ, ਮੇਘ ਕੀ ਛਾਇਆ,
ਗੋਬਿੰਦ ਭਜਨ ਬਿਨ ਹੜ੍ਹ ਕਾ ਜਲ ।

੧੭. ਜਲ ਕੀ ਭੀਤਿ, ਪਵਨ ਕਾ ਥੰਭਾ,
ਰਕਤ ਬੂੰਦ ਕਾ ਗਾਰਾ ।
ਹਾਡ ਮਾਸ ਨਾੜੀ ਕੋ ਪਿੰਜਰ,
ਪੰਖੀ ਬਸੈ ਬਿਚਾਰਾ ।

---

੧. ਸਾਫ ੨. ਰੇਸ਼ਮ ੩. ਕੀੜਾ ੪ ਤੋਤਾ ੫ ਦੜ ਵਟ ਕੇ ੬. ਬਗਲਾ ੭. ਖੂਹ ੮. ਛੱਡੂ ੯. ਹਾਥੀ ।

੧੮. ਪੁਹਪ੧ ਮਧਿ ਜਿਉ ਬਾਸੁ ਬਸੁਤ ਹੈ,
ਮੁਕਰ੨ ਮਾਹਿ ਜੈਸੇ ਛਾਈ੩ ।
੧੯. ਮਨੁ ਹਾਲੀ, ਕਿਰਸਾਨੀ ਕਰਨੀ, ਸਰਮੁ ਪਾਣੀ, ਤਨੁ ਖੇਤ ।
ਨਾਮੁ ਬੀਜੁ, ਸੰਤੋਖੁ ਸੁਹਾਗਾ, ਰਖ ਗਰੀਬੀ ਵੇਸ ।
੨੦. ਸਗਲ ਬਨਸਪਤਿ ਮਹਿ ਬੈਸੰਤਰੁ,
ਸਗਲ ਦੂਧ ਮਹਿ ਘੀਆ ।
੨੧. ਭਾਂਭੀਰੀ ਕੇ ਪਾਤ੪ ਪਾਰਦੋ੫
ਬਿਨੁ ਪੇਖੇ ਦੂਰਾਇਓ ।
੨੨. ਭਉ ਭੁਇ, ਪਵਿਤੁ ਪਾਣੀ, ਸਤੁ ਸੰਤੋਖ ਬਲੇਦ ।
ਹਲੁ ਹਲੇਮੀ, ਹਾਲੀ ਚਿਤੁ, ਚੇਤਾ ਵਤ੍ਰ, ਵਖਤ ਸੰਜੋਗ ।
ਨਾਉ ਬੀਜੁ, ਬਖਸੀਸ ਬੋਹਲ, ਦੁਨੀਆਂ ਸਗਲ ਦਰੋਗ ।
੨੩. ਸੋਈ ਚੰਦ ਚੜਹਿ ਸੇ ਤਾਰੇ, ਸੋਈ ਦਿਨੀਅਰ ਤਪਤ ਰਹੈ ।
ਸਾ ਧਰਤੀ ਸੋ ਪਉਣੁ ਝੁਲਾਰੇ, ਜੁਗ ਜੀਅ ਖੇਲੇ ਥਾਵ ਕੈਸੇ ।
੨੪. ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ ।
ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ ।
ਉਡਹਿ ਤ ਬੇਗੁਲ ਬੇਗੁਲੇ, ਤਾਕਹਿ ਚੋਗ ਘਣੀ ।
ਪੰਖ ਤੁਟੇ, ਫਾਹੀ ਪੜੀ, ਅਵਗੁਣਿ ਭੀੜ ਬਣੀ ।
੨੫. ਉਦਕ ਸਮੁੰਦ ਸਲਲ ਕੀ ਸਾਖਿਆ
ਨਦੀ ਤਰੰਗ ਸਮਾਵਹਿਗੇ ।
ਸੁੰਨਹਿ ਸੁੰਨੁ ਮਿਲਿਆ ਸਮਦਰਸੀ,
ਪਵਨ ਰੂਪ ਹੋਇ ਜਾਵਹਿਗੇ ।
੨੬. ਭੀਤਰਿ ਅਗਨਿ ਬਨਸਪਤਿ ਮਉਲੀ, ਸਾਗਰ ਪੰਡੈ ਪਾਇਆ ।

---

੧. ਫੁਲ ੨. ਸ਼ੀਸ਼ਾ ੩. ਛਾਇਆ ੪. ਪਰ ੫. ਪਰਦੇ

ਅਧਿਆਤਮਕ ਸਾਹਿਤ ਕਿਤੇ ਹੀ ਅਜੇਹਾ ਹੋਵੇਗਾ, ਜਿਸ ਵਿਚ ਰਸ-ਰੰਗ-ਤਾਲ-ਨਾਦ ਦੀ ਏਨੀ ਖ਼ੂਬਸੂਰਤੀ ਨਾਲ ਸਹਾਇਤਾ ਲਈ ਗਈ ਹੋਵੇ, ਜਿਵੇਂ ਗੁਰੂ ਗ੍ਰੰਥ ਦੀ ਬਾਣੀ ਵਿਚ। 'ਰਸ' ਦਾ ਨਿਰਣਾ ਅਸੀਂ ਅੱਗੇ ਜਾ ਕੇ ਕਰਾਂਗੇ – ਇਥੇ ਕੇਵਲ ਇਸ ਕਵਿਤਾ ਦੇ ਰੂਪਕ ਪੱਖ ਉਤੇ ਵਿਚਾਰ ਕੀਤੀ ਜਾਏਗੀ। ਹਿੰਦੂ ਪਿੰਗਲ ਦਾ ਕੋਈ ਹੀ ਛੰਦ ਅਜੇਹਾ ਹੋਵੇਗਾ, ਜਿਸ ਦਾ ਚਮਤਕਾਰ ਇਥੇ ਨਾ ਲਿਸਕਿਆ ਹੋਵੇ। ਹੇਠ ਲਿਖੇ ਛੰਦਾਂ ਦੇ ਨਮੂਨੇ ਤਾਂ ਆਮ ਮਿਲਦੇ ਹਨ:–

ਝੂਲਨਾ੧, ਤਾਟੰਕ੨, ਤੋਮਰ੩, ਦਵੈਯਾ੪, ਸਵੈਯਾ੫,

---

੧. ਚੰਦ ਸਤ ਭੇਦਿਆ, ਨਾਦ ਸਤ ਪੂਰਿਆ,
ਸੂਰ ਸਤ ਖੋੜਸਾ ਦੱਤ ਕੀਆ [ਮਾਰੂ ਜੈਦੇਵ]

੨. ਜਿਉਂ ਜਿਉ ਜਪੈ ਤਿਵੈ ਸੁਖੁ ਪਾਵੈ,
ਸਤਿਗੁਰੁ ਸੇਵਿ ਸਮਾਵੈਗੋ [ਕਾਨੜਾ ਅ, ਮ: ੪]

੩. ਮਨ ਪ੍ਰੀਤ ਦਰਸਨੁ ਪਿਆਸ।
ਗੋਬਿੰਦ ਪੂਰਨ ਆਸ। [ਬਿਲਾਵਲ ਅ, ਮ: ੫]

੪. ਸ੍ਰੀ ਧਰੁ ਮੋਹਨ ਸਗਲ ਉਪਾਵਨ, ਨਿਰੰਕਾਰ ਸੁਖ ਦਾਤਾ
[ਭੈਰਉ, ਮ: ੫]

੫ ਛੇ ਵੰਨਗੀਆਂ ਦੇ ਮਿਲਦੇ ਹਨ: (ੳ) ਨਾਭਿ ਕਮਲ ਤੇ ਬ੍ਰਹਮਾ ਉਪਜੇ, ਬੇਦ ਪੜਹਿ ਮੁਖ ਕੰਠ ਸਵਾਰਿ [ਗੁ: ਮ: ੧]

(ਅ) ਅੰਮ੍ਰਿਤ ਨਾਮ ਤੁਮਾਰਾ ਠਾਕਰ,
ਏਹੁ ਮਹਾਰਸੁ ਜਨਹਿ ਪੀਓ [ਆਸਾ ਮ: ੫]

(ੲ) ਸਤਿਗੁਰ ਮਤਿਗੂੜ, ਬਿਮਲ ਸਤਸੰਗਤਿ
ਆਤਮ ਰੰਗਿ ਚਲੂਲੁ ਭਯਾ [ਸਵੈਯੇ ਮ. ੪]

(ਸ) ਤੇ ਸਾਧੂ ਹਰਿ ਮੇਲਹੁ ਸੁਆਮੀ,
ਜਿਨ ਜਪਿਆ ਗਤਿ ਹੋਇ ਹਮਾਰੀ [ਭੈਰੋ ਮ: ੪]

(ਹ) ਬ੍ਰਹਮਾਦਿਕ ਸਿਵ ਛੰਦ ਮੁਨੀਸੁਰ,
ਰਸਿਕ ਰਸਿਕ ਠਾਕੁਰ ਗੁਨ ਗਾਵਤ [ਸਵੈਯੇ ਮ. ੫]

(ਕ) ਸੰਗਤ ਹੀ ਸਤਸੰਗਤਿ ਸੰਗ,
ਸੁਰੰਗ ਰਤੇ ਜਸੁ ਗਾਵਤ ਹੈ [ਸਵੈਯੇ ਮ. ੪]

ਦੋਹਿਰਾ੧, ਪ੍ਰਮਾਣਕਾ੨, ਪਉੜੀ੩, ਰਾਧਿਕਾ੪, ਨਿਸਾਨੀ੫, ਰਡ੬, ਹੰਸਗਤਿ੭, ਕੱਜਲ੮, ਗੀਤਾ੯,

---

੧. ਰੇ ਮਨ, ਐਸੀ ਹਰਿ ਸਿਉ ਪ੍ਰੀਤ ਕਰਿ,
ਜੈਸੀ ਜਲ ਕਮਲੇਹ ।

੨. ਨਾ ਦੇਵ ਦਾਨਵਾ ਨਰਾ, ਨਾ ਸਿੱਧ ਸਾਧਿਕਾ ਧਰਾ ।
ਕਲਾ ਧਰੈ ਹਿਰੈ ਸੁਈ। [ਵਾਰ ਮਾਝ ਮ: ੧]

੩. ਕਵਿਤਾ ਦਾ ਭੇਦ ਹੈ, ਤੇ ਇਸ ਵਿਚ ਕਈ ਵੰਨਗੀਆਂ ਦੇ ਛੰਦ (ਦੋਹਾ, ਚੌਪਈ, ਰਾਧਿਕਾ, ਨਿਸਾਨੀ ਆਦਿ ਆ ਜਾਂਦੇ ਹਨ, ਜਿਨ੍ਹਾਂ ਦੇ ਨਮੂਨੇ ਇਥੇ ਦਿਤੇ ਗਏ ਹਨ) ।

੪. ਇਕ ਭਸਮ ਚੜ੍ਹਾਵਹਿ ਅੰਗ, ਮੈਲੁ ਨਾ ਧੋਵਹੀ ।
ਇਕਿ ਜਟਾ ਬਿਕਟ ਬਿਕਰਾਲ, ਕੁਲੁ ਘਰੁ ਖੋਵਹੀ ।
[ਵਾਰ ਮਾਝ ਮ: ੧]

੫. ਜਿਸਹਿ ਧਾਰਯਉ ਧਰਤਿ ਅਰ ਵਿਉਮ,
ਅਰੁ ਪਵਣੁ ਤੇ ਨੀਰ ਸਰੁ,
ਅਵਰ ਅਨਲ ਅਨਾਦਿ ਕੀਅਉ । [ਸਵੈਯੇ ਮ: ਕੇ]

੬. ਮਾਟੀ ਤੇ ਜਿਨਿ ਸਾਜਿਆ, ਕਰਿ ਦੁਰਲਭ ਦੇਹ ।
ਅਨਿਕ ਛਿਦ੍ਰ ਮਨ ਮਹਿ ਢਕੇ, ਨਿਰਮਲ ਦਿਸਟੇਹ ।

੭. ਤੇਰੀ ਪਨਹਿ ਖੁਦਾਇ ਤੂ ਬਖਸੰਦਗੀ [ਆਸਾ ਫਰੀਦ]

੮. ਆਜੁ ਹਮਾਰੈ ਗ੍ਰਿਹਿ ਬਸੰਤ ।
ਗੁਨ ਗਾਏ ਪ੍ਰਭ ਤੁਮ ਬੇਅੰਤ । (ਬਸੰਤ ਮ: ੫)

੯. ਮੋਤੀ ਤ ਮੰਦਰ ਊਸਰਹਿ,
ਰਤਨੀ ਤ ਹੋਇ ਜੜਾਉ (ਸ੍ਰੀ ਰਾਗ ਮ: ੧)

ਗੀਤਕਾ੧, ਚਿਤ੍ਰਕਲਾ੨, ਘਨਾਛਰੀ੩, ਚੌਪਈ੪, ਛਪੈ੫, ਸਿਰਖੰਡੀ੬,

---

੧. ਪਰਮਾਦਿ ਪੁਰਖ ਮਨੋ ਪਿਪੰ, ਸਤਿ ਆਦਿ ਭਾਵਰੰਤ ।
ਪਰਮਦ ਭੁਤੰ ਪਰਕ੍ਰਿਤਿ ਪਰੰ,ਜਚਿ ਚਿੰਤ ਸਰਬ ਧਰੰ ।
(ਗੁਜਰੀ ਜੈਦੇਵ)

੨. ਹਰਿ ਹਰਿ ਸਿਮਰਹੁ ਅਗਮ ਅਪਾਰਾ ।
ਜਿਸੁ ਸਿਮਰਤੁ ਦੁਖ ਮਿਟੈ ਹਮਾਰਾ ।

੩. ਤਿਹ ਜਨ ਜਾਰਹੁ ਜਗਤ੍ਰ ਪਰ ਜਾਨੀਅਤਿ,
ਬਾਸੁਨ ਰਯਨਿ ਬਾਸੁ ਜਾ ਕੋ ਹਿਤ ਨਾਮ ਸਿਉ ।
ਪਰਮ ਅਤੀਤ ਪਰਮੇਸੁਰ ਕੈ ਰੰਗਿ ਰੰਗਯੋ,
ਬਾਸਨਾ ਤੇ ਬਾਹਰਿ ਪੈ ਦੇਖੀਅਤੁ ਧਾਮ ਸਿਉ ।
[ਸਵੈਯੇ ਮ: ੫ ਕੇ]

੪. ਸੁਣਿਐ ਈਸਰੁ ਬਰਮਾ ਇੰਦੁ ।
ਸੁਣਿਐ ਮੁਖਿ ਸਾਲਾਹਣ ਮੰਦੁ ।
ਸੁਣਿਐ ਜੋਗ ਜੁਗਤਿ ਤਨਿ ਭੇਦ ।
ਸੁਣਿਐ ਸਾਸਤ ਸਿਮ੍ਰਿਤਿ ਵੇਦ । [ਜਪੁ]

੫. ਦ੍ਰਿਸਟਿ ਧਰਤ ਤਮ ਹਰਨ, ਦਹਨ ਅਘ ਪਾਪ ਪ੍ਰਨਾਸਨ ।
ਸਬਦ ਸੂਰ ਬਲਵੰਤ ਕਾਮ ਅਰ ਕ੍ਰੋਧ ਬਿਨਾਸਨ ।
ਲੋਭ ਮੋਹ ਵਸਿ ਕਰਣ ਸਰਣ ਜਾਚਿਕ ਪ੍ਰਤਿ ਪਾਲਣ ।
ਆਤਮ ਰਤ ਸੰਗ੍ਰਹਣ ਕਹਿਣ ਅੰਮ੍ਰਿਤ ਕਲ ਢਾਲਣ ।
ਸਤਿਗੁਰੂ ਕਲਯ ਸਤਿਗੁਰ ਤਿਲਕੁ ਸਤਿ ਲਾਗੈ ਸੋ ਪੈ ਤਰੈ ।
ਜਗਤ ਫਿਰਣ ਸ੍ਰੀ ਅੰਗਰਉ, ਰਾਜ ਜੋਗੁ ਲਹਣਾ ਕਰੈ ।
(ਸਵੈਯੇ ਮ: ੨ ਕੇ)

੬. ਰੂੜੋ ਮਨੁ ਹਰਿ ਰੰਗੋ ਲੋੜੈ । ਗਾਲੀ ਹਰਿ ਨੀਹੁ ਨ ਹੋਇ ।
ਹਉ ਢੂਢੇਦੀ ਦਰਸਨ ਕਾਰਣਿ,ਬੀਥੀ ਬੀਥੀ ਪੇਖਾ [ਟੋਡੀ ਮ:੫]

ਅੰਮ੍ਰਿਤ ਘਟ੧, ਸੋਰਠਾ੨, ਹਾਕਲ੩।

ਇਵੇਂ ਹੀ ਕਵਿਤਾ ਦੇ ਸਭ ਤਰ੍ਹਾਂ ਦੇ ਵਰਤੀਂਦੇ ਭੇਦਾਂ ਜਿਵੇਂ ਬਾਰਾਮਾਹ, ਆਰਤੀ, ਘੋੜੀਆਂ, ਸੱਦ, ਰੁਤੀ, ਥਿਤੀ, ਪਹਰੇ, ਪਟੀ, ਵਾਰ, ਗੋਸਟ, ਅਲਾਹੁਣੀ, ਗੀਤ, ਬਿਸ਼ਨਪਦਾ, (ਜਾਂ ਸਬਦ) ਸਤਵਾਰਾ ਛੰਦ, ਸੋਹਿਲਾ, ਛਕੈ, ਪੰਚਪਦੇ, ਹਿਤਕੇ, ਦੁਤਕੇ, ਤਿਪਦੇ, ਕਾਫ਼ੀ, ਛੁਨਚੇ, ਗਾਥਾ, ਅਸ਼ਟਪਦੀ ਚੋਬੋਲਾ, ਚੋਪਦੇ ਆਦਿਕ ਨੂੰ ਵੀ ਥਾਉਂ ਥਾਈਂ ਵਰਤ ਕੇ ਆਪਣੇ ਪਿੰਗਲ-ਗਿਆਨ ਦਾ ਸਬੂਤ ਦਿਤਾ ਹੈ।

ਪਰ ਸਭ ਤੋਂ ਵਧੀਕ ਕਾਵਿਕ ਚਮਤਕਾਰ, ਜੋ ਇਸ ਬਾਣੀ ਵਿਚ ਹੈ, ਉਹ ਹੈ ਇਸ ਕਵਿਤਾ ਦੀ ਸਰੋਦੀ ਹੂਕ ਜੋ ਮਾਤ੍ਰਾਂ ਦੀ ਗਿਣਤੀ-ਮਿਣਤੀ ਤੇ ਲਗੁ-ਗੁਰੂ ਦੇ ਨਾਲ ਕੀਲਿਆ ਜਾਂਦਾ ਹੈ ਤੇ ਉਸ ਤਰ੍ਹਾਂ ਦਾ ਇਕ ਅਲੌਕਾਰ ਵਾਯੂ-ਮੰਡਲ ਉਸ ਦੇ ਦੁਆਲੇ ਧੂੜਿਆ ਜਾਂਦਾ ਹੈ, ਜਿਸ ਨਾਲ ਦਲੀਲ ਜਜ਼ਬੇ ਵਿਚ ਵਟ ਕੇ ਸਾਨੂੰ ਆਪਣੇ ਉਤੋਂ ਬਲਿਹਾਰ ਹੋਣ ਦੀ ਪ੍ਰੇਰਨਾ ਦੇਂਦੀ ਹੈ। ਇਹ ਉਚੀ, ਅੱਤ ਉਚੀ ਕਵਿਤਾ ਦੀ ਨਿਸਾਨੀ ਹੈ, ਜਿਹੜੀ ਜਜ਼ਬੇ ਦੇ ਹੜ੍ਹ ਉਤੇਂ ਪ੍ਰਵਾਨ ਪਿਗਲੀਆ ਹੱਦ-ਬੰਦੀਆ ਨੂੰ ਕੁਰਬਾਨ ਕਰ ਦੇਂਦੀ ਹੈ। ਕਿਹੜੇ ਬੰਦਾਂ ਵਿਚ ਕੈਦ ਕਰੋਗੇ ਇਨਾਂ ਗਗਨ ਛੁੰਹਦੀਆਂ ਛੱਲਾਂ ਦੀ ਛਾਤੀ ਨੂੰ, ਕਿਹੜੇ

---

੧. ਰਾਮ ਜਨਾ ਮਿਲਿ ਭਇਆ ਅਨੰਦਾ,
ਹਰਿ ਨੀਕੀ ਕਥਾ ਸੁਨਾਇ।
ਦੁਰਮਤਿ ਮੈਲੁ ਗਈ ਸਭ ਨੀਕਲਿ,
ਸਤਸੰਗਤਿ ਮਿਲਿ ਬੁਧਿ ਪਾਇ [ਰਾਮਕਲੀ ਮ: ੪]

੨. ਸੂਰਜ ਚੜੈ ਵਿਜੋਗਿ, ਸਭਸੈ ਘਟੈ ਆਰਜਾ।
ਤਨੁ ਮਨੁ ਰਤਾ ਭੋਗ, ਕੋਈ ਹਾਰੈ ਕੋ ਜਿਣੈ।

੩. ਅਣਮੜਿਆ ਮੰਦਲ ਬਾਜੈ, ਬਿਨ ਸਾਵਨ ਘਨਹਰ ਗਾਜੈ।
ਬਾਦਲ ਬਿਨ ਵਰਖਾ ਹੋਈ। ਜਉ ਤੱਤੁ ਬਿਚਾਰੈ ਕੋਈ।

ਪਿੰਜਰੇ ਵਿਚ ਘਤੋਗੇ ਇਹਨਾਂ ਉਡਦੀਆ ਚਿਟੀਆਂ ਅਬਾਬੀਲਾ ਨੂੰ ?

੧. ਜੋ ਮਨਿ ਚਿਤਿ ਤੁਧੁ ਧਿਆਇਦੇ, ਮੇਰੇ ਸੱਚਿਆ,
ਬਲਿ ਬਲਿ ਹਉ ਤਿਨ ਜਾਤੀ ।

੨. ਸਾਵਣਿ ਵਰਸੁ ਅੰਮ੍ਰਿਤ ਜਗੁ ਛਾਇਆ ਜੀਉ ।
ਮਨ ਮੋਰੁ ਕਹੁਕਿਅੜਾ ਸਬਦੁ ਮੁਖਿ ਪਾਇਆ ਜੀਉ ।

੩. ਨੈਣੀ ਮੇਰੇ ਪਿਆਰਿਆ, ਨੈਣੀ ਮੇਰੇ ਗੋਵਿੰਦਾ,
ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ?

੪. ਜੈਸੇ ਧਰਤੀ ਉਪਰ ਮੇਘੁਲਾ ਬਰਸਤ,
ਕਿਆ ਧਰਤੀ ਮਧੇ ਪਾਣੀ ਨਾਹੀ ?

੫. ਸੁਭ ਬਚਨ ਬੋਲਿ, ਗੁਨ ਅਮੋਲ,
ਦੇਖੁ ਰੀ ਬੀਚਾਰ ।
ਗੁਰੁ ਸਬਦੁ ਧਿਆਇ ਮਹਲੁ ਪਾਇ,
ਹਰਿ ਸੰਗਿ ਰੰਗ ਕਰਤੀ ਮਹਾ ਕੇਲ ।
ਸੁਪਨ ਰੀ ਸੰਸਾਰੁ । ਮਿਥਨੀ ਬਿਸਥਾਰੁ ।
ਸਖੀ ਕਾਇ ਮੋਹਿ ਮੋਹਿਲੀ ਪ੍ਰਿਅ ਪ੍ਰੀਤ ਰਿਦੈ ਮੇਲ ।

੬. ਐਸੇ ਰੇ ਮਨ ਪਾਇ ਕੈ, ਆਪ ਗਵਾਇ ਕੈ,
ਕਰਿ ਸਾਧਨ ਸਿਉ ਸੰਗੁ । ਬਾਜੇ ਬਜਹਿ ਮ੍ਰਿਦੰਗ,
ਅਨਾਹਦ ਕੋਕਿਲ ਰੀ ।
ਰਾਮ ਨਾਮੁ ਬੋਲੈ,ਮਧੁਰ ਬੈਨ ਅਤਿ ਸੁਹੀਆ ।

੭. ਤੇਰੇ ਬਚਨ ਅਨੂਪ ਅਪਾਰ, ਸੰਤਨ ਆਧਾਰ,
ਬਾਣੀ ਬੀਚਾਰੀਐ ਜੀਉ ।

੮. ਮਿਥਨ ਮੋਹਰੀਆ । ਅਨਿਕ ਉਮਰੀਆ ।
ਵਿਚ ਘੂਮਨ ਘਿਰੀਆ । ਸਗਲ ਬਟਰੀਆ ।

ਬਿਰਖ ਇਕ ਤਰੀਆ।
ਬਹੁ ਬੰਧਹਿ ਪਰੀਆ।
ਬਿਹੁ ਸਾਧ ਸਫਰੀਆ।
ਜਹੁ ਕੀਰਤਨ ਹਰੀਆ।
ਨਾਨਕ ਸਰਨਰੀਆ।

੯. ਮੇਰਾ ਮਨ ਪ੍ਰਦੇਸੀ ਵੇ, ਪਿਆਰੇ ਆਉ ਘਰੇ।

੧੦. ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ,
ਚਾਤ੍ਰਿਕ ਬੂੰਦ ਜਿਵੇ।
ਮਨਿ ਆਸ ਉਡੀਣੀ ਮੇਰੇ ਪਿਆਰੇ,
ਦੁਇ ਨੈਨ ਜੁਤੇ।

੧੧. ਮੇਰੋ ਸੁੰਦਰ ਕਹਹੁ ਮਿਲੈ ਕਿਤ ਗਲੀ।

੧੨. ਭ੍ਰਮ ਖੋਇਓ, ਸ਼ਾਂਤਿ ਸਹਿਜ ਸੁਆਮੀ,
ਪਰਗਾਸੁ ਭਇਆ, ਕਉਲ ਖਿਲਿਆ।

੧੩. ਜਿਉ ਮੀਹਿ ਵੁਠੇ ਗਲੀਆ, ਨਾਲਿਆ,
ਟੋਭਿਆ ਕਾ ਜਲੁ
ਜਾਇ ਪਵੈ ਵਿਚ ਸੁਰਸੁਰੀ,
ਸੁਰਸੁਰੀ ਮਿਲਤ ਪਵਿਤ੍ਰ ਪਾਵਨ ਹੋਇ ਜਾਵੈ।

ਇਹੋ ਹੀ ਨਹੀਂ, ਹਰ ਛੰਦ ਵਿਚ ਪ੍ਰਭਾਵ ਨੂੰ ਗੂੜ੍ਹਾ ਕਰਨ ਲਈ ਵੰਨਗ-ਵੰਨਗੀਆਂ ਦੇ ਪਲਟੇ ਲੈ ਆਂਦੇ ਗਏ ਹਨ। ਕੇਵਲ ਜਪੁ ਨੀਸਾਣ ਦੀਆਂ ਅਠੱਤੀ ਪਉੜੀਆਂ ਵਿਚ ਹੀ ਭਾਵੇਂ ਪ੍ਰਧਾਨ ਛੰਦ ਦੋਹਿਰਾ,ਚੌਪਈ ਤੇ ਤਾਟੰਕ ਹਨ, ਪਰ ਜੇ ਗਹੁ ਨਾਲ ਵੇਖੀਏ ਤਾਂ ਇਨ੍ਹਾਂ ਨਾਲ ਲਗਭਗ ਏਨੀ ਵੇਰ ਹੀ ਖੁਲ੍ਹ ਲਈ ਗਈ ਹੈ, ਜਾਂ ਇਨ੍ਹਾਂ ਦਾ ਤੋਲ ਛੁਟਿੱਆ, ਲੰਮਿਆ ਕੇ, ਜਾਂ ਵਿਚ ਕੋਈ ਹੋਰ ਤੋਲ ਰਲਾ ਕੇ, ਤੇ ਇਨ੍ਹਾਂ ਤੋਂ ਬਿਨਾਂ

(ਅ) ਗੁਰੁ ਈਸਰੁ ਗੁਰੁ ਗੋਰਖੁ ਬ੍ਰਹਮਾ, ਗੁਰੁ ਪਾਰਬਤੀ ਮਾਈ।

੭. (ੳ) ਗੁਰਾਂ ਇਕ ਦੇਹਿ ਬੁਝਾਈ।

(ੲ) ਸਭਨਾ ਜੀਆ ਕਾ ਇਕੁ ਦਾਤਾ, ਸੋ ਮੈਂ ਵਿਸਰਿ ਨਾ ਜਾਈ।

੮. ਸੁਣਿਐ ਸਿਧ ਪੀਰ ਸੁਰਿ ਨਾਥ।

੯. ਪੰਚ ਪਰਵਾਣੁ, ਪੰਚ ਪਰਧਾਨ।
ਪੰਚੇ ਪਾਵਹਿ ਦਰਗਹ ਮਾਨੁ।

[ਪਹਿਲੀ ਤੇ ਦੂਜੀ ਸਤਰ ਦੇ ਤੋਲ ਵਿਚ ਕੁਝ ਅੰਤਰ ਜਾਪਿਆ, ਤੇ ਉਸਤੋਂ ਪੈਂਦਾ ਪ੍ਰਭਾਵ ਦਾ ਫ਼ਰਕ ?]

੧੦. ਜੇ ਕੋ ਕਹੈ ਕਰੈ ਵੀਚਾਰੁ।
ਕਰਤੇ ਕੈ ਕਰਣੈ ਨਾਹੀ ਸੁਮਾਰੁ।

[‘ਕੈ’ ਵਾਧੂ ਲਾ ਕੇ ਦਲੀਲ ਹੋਰ ਦ੍ਰਿੜ੍ਹ ਕਰਵਾ ਦਿਤੀ ਹੈ।]

੧੧. ਕੀਤਾ ਪਸਾਉ ਏਕੋ ਕਵਾਉ।
ਤਿਸਤੇ ਹੋਵੇ ਲਖ ਦਰੀਆਉ।

[‘ਪਸਾਉ’ ਦਾ ਫੈਲਾਓ ਵੇਖੋ, ਤੇ ਕਵਾਓ ਦੀ ਝਟਪਟੀ। ‘ਚਲੈ ਲਖ ਦਰੀਆਉ’ ਏਨਾ ਢੁਕਵਾਂ ਵਾਕੰਸ਼ ਹੈ, ਮਾਨੋਂ ਸ਼ਬਦਾਂ ਵਿਚੋਂ ਪਾਣੀ ਵਗ ਤੁਰਿਆ ਹੈ]

੧੨. ਵਾਰਿਆ ਨਾ ਜਾਵਾਂ ਏਕ ਵਾਰ।
ਜੋ ਤੁਧੁ ਭਾਵੈ ਸਾਈ ਭਲੀ ਕਾਰ।
ਤੂੰ ਸਦਾ ਸਲਾਮਤਿ ਨਿਰੰਕਾਰ।

(ਜੀ ਕਰਦਾ ਹੈ ਕਿ ਨਹੀਂ ਸਦਾ ਸਲਾਮਤ ਨਿਰੰਕਾਰ ਤੋਂ ਘੁੰਮ ਘੁੰਮਾਈਆਂ ਹੋਣ ਤੇ ?)

੧੩. ਅਸੰਖ ਜਪੁ। ਅਸੰਖ ਭਾਉ।
ਅਸੰਖ ਪੂਜਾ। ਅਸੰਖ ਤਪ ਤਾਉ।

ਕਈ ਹੋਰ ਛੰਦ-ਭੇਦ ਵੀ ਇਸ ਨਿਕੀ ਜਿਹੀ, ਸੂਤਰ-ਰੂਪ ਬਾਣੀ ਵਿ ਜੜ੍ਹੇ ਹਨ। ਮਿਸਾਲ ਲਈ :

੧. ਇਕਓਅੰਕਾਰ। ਸਤਿਨਾਮੁ।

[ਬੀਜ-ਮੰਤ੍ਰ ਨੂੰ ਬੀਜ-ਰੂਪੀ ਇਕਹਿਰੇ ਸਬਦ-ਚਿਤਰਾਂ ਵਿਚ ਹ ਵਿਖਾਇਆ ਹੈ]

੨. ਆਦਿ ਸਚੁ ਜੁਗਾਦਿ ਸਚੁ।
ਹੈ ਭੀ ਸਚ, ਨਾਨਕ ਹੋਸੀ ਭੀ ਸਚੁ।
[ਅੰਤ ਉਤੇ ਭਰੋਸੇ ਨੂੰ ਯਕੀਨ ਦੀ ਗੰਢ ਕਿਵੇਂ ਮਾਰੀ ਹੈ ?]

੩. (ੳ) ਸੋਚੈ ਸੋਚਿ ਨਾ ਹੋਵਈ, ਜੇ ਸੋਚੀ ਲਖਵਾਰ।
(ਅ) ਚੁਪੈ ਚੁਪ ਨਾ ਹੋਵਈ, ਜੋ ਲਾਇ ਰਹਾ ਲਿਵਤਾਰ।

੪. (ੳ) ਹੁਕਮੀ ਹੋਵਨਿ ਆਕਾਰ।
ਹੁਕਮ ਨਾ ਕਹਿਆ ਜਾਈ।

'ਹੈ' ਵੀ, ਤੇ ਨਹੀਂ ਵੀ, ਕਿਵੇਂ ਵਖ ਵਖ ਤੋਲਾ ਵਿਚ ਬ ਹਨ ?]

(ਅ) ਹੁਕਮੀ ਉਤਮੁ ਨੀਚੁ।ਹੁਕਮਿ ਲਿਖ ਦੁਖੁ ਸੁਖੁ ਪਾਈਅਹਿ
[ਜਿਸ ਬਿਆਨ ਨੂੰ ਵਧੀਕ ਸੋਖ ਕਰਨਾ ਹੁੰਦਾ ਹੈ, ਉਸ ਨੂੰ ਇਕੋ ਤੁਕ ਵਿਚ ਹੀ ਵਖਰੀ ਪ੍ਰਧਾਨਤਾ ਬਖਸ਼ਦੇ ਹਨ]

੫. (ੳ) ਥਾਪਿਆ ਨਾ ਜਾਇ, ਕੀਤਾ ਨ ਹੋਇ।
(ਅ) ਆਪੇ ਆਪ ਨਿਰੰਜਨ ਸੋਇ ॥

ਦੋਹਾ ਤੁਕਾ ਦੀ ਚਾਲ ਵਿਚ ਭੇਦ ਵੇਖੋ ! ਇਕ ਸਾਧਾਰਨ ਬੈਠਵ ਬਿਆਨ ਹੈ, ਦੂਜਾ ਕਾਹਲਾ ਤੁਰਦਾ, ਉਡਵਾ।

੬. (ੳ) ਗੁਰਮੁਖਿ ਨਾਦੰ, ਗੁਰਮੁਖਿ ਵੇਦੰ,
ਗੁਰਮੁਖਿ ਰਹਿਆ ਸਮਾਈ।

(ਅ) ਗੁਰੁ ਈਸਰੁ ਗੁਰੁ ਗੋਰਖੁ ਬ੍ਰਹਮਾ, ਗੁਰੁ ਪਾਰਬਤੀ ਮਾਈ।

੭. (ੳ) ਗੁਰਾਂ ਇਕ ਦੇਹਿ ਬੁਝਾਈ।

(ੲ) ਸਭਨਾ ਜੀਆ ਕਾ ਇਕੁ ਦਾਤਾ, ਸੋ ਮੈਂ ਵਿਸਰਿ ਨਾ ਜਾਈ।

੮. ਸੁਣਿਐ ਸਿਧ ਪੀਰ ਸੁਰਿ ਨਾਥ।

੯. ਪੰਚ ਪਰਵਾਣੁ, ਪੰਚ ਪਰਧਾਨ।
ਪੰਚੇ ਪਾਵਹਿ ਦਰਗਹ ਮਾਨੁ।

[ਪਹਿਲੀ ਤੇ ਦੂਜੀ ਸਤਰ ਦੇ ਤੋਲ ਵਿਚ ਕੁਝ ਅੰਤਰ ਜਾਪਿਆ, ਤੇ ਉਸਤੋਂ ਪੈਂਦਾ ਪ੍ਰਭਾਵ ਦਾ ਫ਼ਰਕ ?]

੧੦. ਜੇ ਕੋ ਕਹੈ ਕਰੈ ਵੀਚਾਰੁ।
ਕਰਤੇ ਕੈ ਕਰਣੈ ਨਾਹੀ ਸੁਮਾਰੁ।
[‘ਕੈ’ ਵਾਧੂ ਲਾ ਕੇ ਦਲੀਲ ਹੋਰ ਦ੍ਰਿੜ੍ਹ ਕਰਵਾ ਦਿਤੀ ਹੈ।]

੧੧. ਕੀਤਾ ਪਸਾਉ ਏਕੋ ਕਵਾਉ।
ਤਿਸਤੇ ਹੋਵੇ ਲਖ ਦਰੀਆਉ।
[‘ਪਸਾਉ’ ਦਾ ਫੈਲਾਓ ਵੇਖੋ, ਤੇ ਕਵਾਓ ਦੀ ਝਟਪਟੀ। ‘ਚਲੈ ਲਖ ਦਰੀਆਉ’ ਏਨਾ ਢੁਕਵਾਂ ਵਾਕੰਸ਼ ਹੈ, ਮਾਨੋਂ ਸ਼ਬਦਾਂ ਵਿਚੋਂ ਪਾਣੀ ਵਗ ਤੁਰਿਆ ਹੈ]

੧੨. ਵਾਰਿਆ ਨਾ ਜਾਵਾਂ ਏਕ ਵਾਰ।
ਜੋ ਤੁਧੁ ਭਾਵੈ ਸਾਈ ਭਲੀ ਕਾਰ।
ਤੂੰ ਸਦਾ ਸਲਾਮਤਿ ਨਿਰੰਕਾਰ।
(ਜੀ ਕਰਦਾ ਹੈ ਕਿ ਨਹੀਂ ਸਦਾ ਸਲਾਮਤ ਨਿਰੰਕਾਰ ਤੋਂ ਘੁੰਮ ਘੁੰਮਾਈਆਂ ਹੋਣ ਤੇ ?)

੧੩. ਅਸੰਖ ਜਪੁ। ਅਸੰਖ ਭਾਉ।
ਅਸੰਖ ਪੂਜਾ। ਅਸੰਖ ਤਪ ਤਾਉ।

ਸੰਦੇਹ* ਆਦਿਕ ਆਦਿਕ।

ਪਰ ਵਰਤਮਾਨ ਸਮੇਂ ਦੇ ਕਵਿਤਾ-ਪਾਠੀ ਲਈ ਨਿਪਟ ਸ਼ਿ ਅਲੰਕਾਰਾਂ ਦੀ ਨਿਯਮ-ਬੰਧ ਵਰਤੋਂ ਕੋਈ ਵਿਸ਼ੇਸ਼ ਅਰਥ ਨਹੀਂ ਰਖਦੇ ਕਈ ਬੋਲੀਆਂ ਦੀ ਖਿਚੜੀ ਬਣਾ ਕੇ ਭਾਸ਼ਾ-ਚਿਤ੍ਰ ਖਿਚਣਾ, ਬੁਝਾਰ ਪਾਣੀਆ ਜਾਂ ਜਿਸ ਨੂੰ ਹੁਣ ਦਿੰਨੂਵਾਦ ਦਾ ਨਾਉਂ ਦਿਤਾ ਜਾਂਦਾ ਹੈ ਦਲੀਲ ਨਾਲ ਅਰਥ ਦੀ ਪੁਸ਼ਟੀ ਕਰਨੀ, ਉਪਮਾਨ ਦਾ ਕਥਨ ਕਰ ਉਪਮੇਯ ਦਾ ਬੋਧ ਕਰਾਉਣਾ, ਉਪਮੇਯ ਨੂੰ ਹੀ ਉਪਨਾਮ ਸਿ ਲੈਣਾ, ਉਸੇ ਸ਼ਬਦ ਨੂੰ ਅਨੇਕ ਵਾਰ ਵਰਤ ਕੇ ਵਖੋ ਵਖ ਅਰ ਕਢਣੇ, ਗਿਣਤੀ ਦੇ ਚਿੰਨ੍ਹਾਂ ਨੂੰ ਵਰਤ ਕੇ ਪ੍ਰਮਾਰਥਿਕ ਦਲੀਲ ਸੁਣਾ ਉਣੀ, ਸਮ-ਅਖਰਾਂ ਉਤੇ ਖੇਡ ਕੇ ਵਿਸੇਸ਼ ਰਾਗ ਜਾਂ ਵਾਯੂਮੰਡਲ ਪੈ ਕਰਨਾ, ਤੁਕਾਂਤ ਦਾ ਸਹਿਜ ਸੁਭਾਵਾ ਮੇਲ ਆਦਿਕ ਵੀ ਕਵਿਤਾ ਰਸ ਵਿਚ ਵਾਧਾ ਕਰਦੇ ਹਨ, ਪਰ ਇਨ੍ਹਾ ਦੀ ਵਿਸੇਸ਼ਤਾ ਹੁਣ ਲ ਭਗ ਮੁਕ ਚੁਕੀ ਹੈ, ਭਾਵੇਂ ਹੁਣ ਵੀ ਜਦ ਗਾਵੀਏ :

'ਕੁਚਿਲ, ਕੁਰੂਪਿ, ਕੁਨਾਰਿ, ਕੁਲਖਣੀ,
ਪਿਰ ਕਾ ਸਹਿਜ ਨ ਜਾਨਿਆ।'

ਜਾਂ

ਦਰਸਣ, ਪਰਸਨ, ਸਰਸਨ, ਹਰਸਨ,
ਰੰਗ ਰੰਗੀ ਕਰਤਾਰੀ ਹੇ।'

ਤਾਂ ਕੇਵਲ ਸਮ-ਤੋਲੇ ਸ਼ਬਦਾਂ ਜਾਂ ਇਕ-ਅਵਾਜ਼ੇ ਅੱਖਰਾਂ ਪ੍ਰਭਾਵ ਅੱਜ ਵੀ ਰਸ ਦੇਂਦਾ ਹੈ, ਰੂਪਕ ਦਾ ਰੂਪ ਹੁਣ ਵੀ ਪ੍ਰਵਾਨ ਦੀਪਕ ਅਜ ਵੀ ਦਿਲਾਂ ਵਿਚ ਦੀਵੇ ਬਾਲਦਾ ਹੈ ਤੇ ਤੋਲ ਤੇ ਤੁਕਾਂ

---

* ਵਿਸਥਾਰ ਲਈ ਵੇਖੋ, ਭਾਈ ਕਾਹਨ ਸਿੰਘ ਦਾ 'ਗੁਰ ਸ਼ਬ ਅਲੰਕਾਰ।'

(ਅ) ਗੁਰੁ ਈਸਰੁ ਗੁਰੁ ਗੋਰਖੁ ਬਰਮਾ, ਗੁਰੁ ਪਾਰਬਤੀ ਮਾਈ।
੭. (ੳ) ਗੁਰਾਂ ਇਕ ਦੇਹਿ ਬੁਝਾਈ।
(ੲ) ਸਭਨਾ ਜੀਆ ਕਾ ਇਕੁ ਦਾਤਾ,ਸੋ ਮੈਂ ਵਿਸਰਿ ਨਾ ਜਾਈ।
੮. ਸੁਣਿਐ ਸਿਧ ਪੀਰ ਸੁਰਿ ਨਾਥ।
੯. ਪੰਚ ਪਰਵਾਣੁ, ਪੰਚ ਪਰਧਾਨ।
ਪੰਚੇ ਪਾਵਹਿ ਦਰਗਹ ਮਾਨੁ।
[ਪਹਿਲੀ ਤੇ ਦੂਜੀ ਸਤਰ ਦੇ ਤੋਲ ਵਿਚ ਕੁਝ ਅੰਤਰ ਜਾਪਿਆ, ਤੇ ਉਸਤੋਂ ਪੈਂਦਾ ਪ੍ਰਭਾਵ ਦਾ ਫ਼ਰਕ ?]
੧੦. ਜੇ ਕੋ ਕਹੈ ਕਰੈ ਵੀਚਾਰੁ।
ਕਰਤੇ ਕੈ ਕਰਣੈ ਨਾਹੀ ਸੁਮਾਰੁ।
['ਕੈ' ਵਾਧੂ ਲਾ ਕੇ ਦਲੀਲ ਹੋਰ ਦ੍ਰਿੜ੍ਹ ਕਰਵਾ ਦਿਤੀ ਹੈ।]
੧੧. ਕੀਤਾ ਪਸਾਉ ਏਕੋ ਕਵਾਉ।
ਤਿਸਤੇ ਹੋਏ ਲਖ ਦਰੀਆਉ।
['ਪਸਾਉ' ਦਾ ਫੈਲਾਓ ਵੇਖੋ, ਤੇ ਕਵਾਓ ਦੀ ਝਟਪਟੀ। 'ਚਲੇ ਲਖ ਦਰੀਆਉ' ਏਨਾ ਢੁਕਵਾਂ ਵਾਕੰਸ਼ ਹੈ, ਮਾਨੋਂ ਸ਼ਬਦਾਂ ਵਿਚੋਂ ਪਾਣੀ ਵਗ ਤੁਰਿਆ ਹੈ]
੧੨. ਵਾਰਿਆ ਨਾ ਜਾਵਾਂ ਏਕ ਵਾਰ।
ਜੋ ਤੁਧੁ ਭਾਵੈ ਸਾਈ ਭਲੀ ਕਾਰ।
ਤੂੰ ਸਦਾ ਸਲਾਮਤਿ ਨਿਰੰਕਾਰ।
(ਜੀ ਕਰਦਾ ਹੈ ਕਿ ਨਹੀਂ ਸਦਾ ਸਲਾਮਤ ਨਿਰੰਕਾਰ ਤੋਂ ਘੁੰਮ ਘੁੰਮਾਈਆਂ ਹੋਣ ਤੇ ?)
੧੩. ਅਸੰਖ ਜਪੁ। ਅਸੰਖ ਭਾਉ।
ਅਸੰਖ ਪੂਜਾ। ਅਸੰਖ ਤਪ ਤਾਉ।

੧੪. ਕਵਣੁ ਸੁਵੇਲਾ ਵਖਤ, ਕਵਣੁ ਕਵਣ ਥਿਤਿ ਕਵਣੁ ਵਾਰੁ ?
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ?

[ਸਵਾਲ ਜਿਵੇਂ ਕੀਤਾ ਹੈ, ਜਿਵੇਂ ਲਾ-ਜਵਾਬ ਹੋਵੇ। ਦਲੀਲ ਦੀ ਕਾਟ ਤਾ ਵੇਖੋ, ਜੋ ਕੇਵਲ ਇਕ ਵਿਸੇਸ਼ ਤੋਲ ਨਾਲ ਹੀ ਪੂਰੀ ਕਰ ਲਈ]

੧੫. ਪਾਤਾਲਾ ਪਾਤਾਲ, ਲਖ ਅਗਾਸਾ ਆਗਾਸ।

[ਆਖਣ ਦਾ ਭਰੋਸਾ ਵੇਖੋ ! ਕਿੰਨਾ ਵਿਸਵਾਸ਼ ਭਰ ਦਿਤਾ ਹੈ, ਸਬਦਾਂ ਦੀ ਉਡਾਰੀ ਨੇ, ਜੋ ਉਚਿਉਂ ਉਚਾ ਉਚਾਰਨ ਮੰਗਦੇ ਹਨ। ਜਿਵੇਂ ਉਂਗਲੀ ਦਾ ਇਸ਼ਾਰਾ ਅੰਤ ਨੂੰ ਬਾਹਾ ਦਾ ਹੁਲਾਰਾ ਬਣ ਜਾਂਦਾ ਹੈ]

੧੬. ਸਾਲਾਹੀ ਸਾਲਾਹ ਏਤੀ ਸੁਰਤਿ ਨਾ ਪਾਈਆ।
ਨਦੀਆ ਅਤੇ ਵਾਹ।
ਪਵਹਿ ਸਮੁੰਦਿ ਨਾ ਜਾਣੀਅਹਿ।

[ਪਹਿਲੀ ਡੇਢ ਤੁਕ ਦਾ ਫੈਲਾਅ ਵੇਖੋ, ਤੇ ਅੰਤਲੀ ਅਧੀ ਦਾ ਡਿਗਣਾ। ਤੋਲ ਵਿਚ ਹੀ ਭਾਵ ਬੰਨ੍ਹ ਬਹਾਲਿਆ ਹੈ ਕਿ ਨਹੀਂ ?]

੧੭. ਸੋਦਰੁ ਕੇਹਾ ਸੋ ਘਰ ਕੇਹਾ ਜਿਤੁ ਬਹਿ ਸਰਬ ਸਮਾਲੇ।
.... ਹੋਰ ਕੇਤੇ ਗਾਵਨਿ ਸੇ ਮੈਂ ਚਿਤਿ ਨਾ ਆਵਨਿ,
ਨਾਨਕ ਕਿਆ ਵੀਚਾਰੇ।

[ਅੰਤ ਜਦ ਵੀ ਮੁਕਾਇਆ ਹੈ, ਜਾਂ ਮਾਤ੍ਰਾ ਨੂੰ ਵਧਾ ਕੇ ਜਾ ਛੁਟਿਆ ਕੇ, ਪ੍ਰਭਾਵ ਵਧੀਕ ਗੂੜ੍ਹਾ ਕਰ ਦਿਤਾ ਹੈ ਤੇ ਮਜਾਲ ਹੈ ਕਿ ਪਤਾ ਲਗੇ ਤੋਲ ਨਾਲ ਕੋਈ ਦੁਖਾਵੀਂ ਖੁਲ੍ਹ ਲਈ ਜਾ ਰਹੀ ਹੈ ?]

੧੮. (ੳ) ਜੋਰੁ ਨਾ ਸੁਰਤੀ ਗਿਆਨਿ ਵੀਚਾਰਿ।
(ਅ) ਜੋਰੁ ਨਾ ਜੁਗਤੀ ਛੁਟੈ ਸੰਸਾਰੁ।

(ਅੰਤਲੀ ਤੁਕ ਦੀ ਦਲੀਲ ਨੂੰ ਵਧੀਕ ਪ੍ਰਭਾਵਸ਼ਾਲੀ ਕਰਨ ਲਈ ਜੁਗਤੀ' ਤੇ 'ਸੰਸਾਰ' ਦੋਹਾਂ ਉਤੇ ਠਹਿਰਾਓ ਪਾ ਦਿਤਾ ਹੈ)

੧੯. (ੳ) ਪਵਣ ਪਾਣੀ ਅਗਨੀ ਪਾਤਾਲ ।
(ਅ) ਤਿਸ ਵਿਚ ਧਰਤੀ ਥਾਪਿ ਰਖੀ ਧਰਮਸਾਲ ।

੨੦. (ੳ) ਧਰਮ ਖੰਡ ਕਾ ਏਹੋ ਧਰਮੁ ।
ਗਿਆਨ ਖੰਡ ਕਾ ਆਖਹੁ ਕਰਮੁ ।

(ਅ) ਕੇਤੇ ਪਵਣ ਪਾਣੀ ਬੈਸੰਤਰ,
ਕੇਤੇ ਕਾਨ ਮਹੇਸ।

(ੲ) ਕੇਤੀਆ ਕਰਮ ਭੂਮੀ ਮੇਰ, ਕੇਤੇ ਕੇਤੇ ਧੂ ਉਪਦੇਸ ।

੨੧. (ੳ) ਸਰਮ ਖੰਡ ਕੀ ਬਾਣੀ ਰੂਪ .........
(ਅ) ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ।

ਇਵੇਂ ਹੀ ਜਦ ਅਲੰਕਾਰ ਬੰਨ੍ਹਣ ਉਤੇ ਆਏ ਹਨ, ਤਾਂ ਕਿਹੜਾ ਭੂਖਣ ਹੈ ਜੋ ਦਲੀਲ ਨੂੰ ਨਹੀਂ ਪੁਆਇਆ। ਹਿੰਦੀ ਕਾਵਯ ਦੇ ਪੁਜਾਰੀ ਤਾਂ ਕੇਵਲ ਹੇਠ ਲਿਖੇ ਅਲੰਕਾਰ ਹੀ ਲਭ ਕੇ ਮੁਗਧ ਹੋ ਗਏ ਹਨ :

ਦੀਪਕ, ਨਿਰੁਕਤ, ਤੁਲਯ-ਯੋਗਤਾ, ਪ੍ਰਮਾਣ, ਪੂਰਬ ਰੂਪ ਪ੍ਰਸਨੋਤਰ, ਪ੍ਰਤੀਸੇਧ, ਪਰਿਸੰਖਯਾ, ਪਰਿਕਰ, ਪਰਿਵ੍ਰਿਤਿ, ਭਾਵਿਕ, ਭ੍ਰਾਤ, ਮਿਥਿਯਾ ਧਯਵਸਿਤਿ, ਮੀਲਿਤ, ਮੁਦ੍ਰਾ, ਜਥਾਕ੍ਰਮ, ਯਮਕ, ਯੁਕਤ, ਰੂਪਕ, ਰੂਪਕਾਤਿਸ ਯੋਕਿਤ, ਲੋਕੋਕਤਿ, ਕਾਕੂਕਤਿ, ਵਿਮੇਸ, ਵਿਸ਼ੇਸ਼ੋਕਤੀ, ਵਿਖਾਦ, ਵਿਚਿਤ੍ਰ, ਵਿਧਿ, ਵਿਨੋਕ੍ਤਿ, ਵਿਪਰਯੈ, ਵਿਭਾ-ਵਨਾ, ਵਕ੍ਰਿਤੋਕਿਤੀ, ਹੇਤ, ਕਾਵਲਿੰਗ, ਕਾਵਿ-ਅਰਥਾਪਤੀ, ਗੂਢੋਕਤੀ, ਚਿਤ੍ਰ, ਛੇਕੋਕਤੀ, ਉਪਮਾ, ਉਲਾਸ, ਉਲੇਖ, ਅਸੰਭਵ, ਅਨਨਵਯ, ਅਨੁਪ੍ਰਾਸ, ਅਪਨੁਹਤਿ, ਅਵਗਯਾ, ਆਖੇਪ, ਸਮ, ਸੁਸਿਧ, ਸੂਖਮ,

ਸੰਦੇਹ* ਆਦਿਕ ਆਦਿਕ।

ਪਰ ਵਰਤਮਾਨ ਸਮੇਂ ਦੇ ਕਵਿਤਾ-ਪਾਠੀ ਲਈ ਨਿਪਟ ਅਲੰਕਾਰਾ ਦੀ ਨਿਯਮ-ਬੰਧ ਵਰਤੋਂ ਕੋਈ ਵਿਸ਼ੇਸ਼ ਅਰਥ ? ਹੀ ਟ ਕਈ ਬੋਲੀਆ ਦੀ ਖਿਚੜੀ ਬਣਾ ਕੇ ਭਾਸਾ-ਚਿਤ੍ਰ ਖਿਚਣਾ, ਬੁ ਪਾਣੀਆ ਜਾ ਜਿਸ ਨੂੰ ਹੁਣ ਚਿੰਨ੍ਹਵਾਦ ਦਾ ਨਾਉਂ ਦਿਤਾ ਜਾਂਦ ਦਲੀਲ ਨਾਲ ਅਰਥ ਦੀ ਪੁਸਟੀ ਕਰਨੀ, ਉਪਮਾਨ ਦਾ ਕਥਨ ਉਪਮੇਯ ਦਾ ਬੋਧ ਕਰਾਉਣਾ, ਉਪਮੇਯ ਨੂੰ ਹੀ ਉਪਨਾਮ ਲੈਣਾ, ਉਸੇ ਸ਼ਬਦ ਨੂੰ ਅਨੇਕ ਵਾਰ ਵਰਤ ਕੇ ਵਖੋ ਵਖ ਕਢਣੇ, ਗਿਣਤੀ ਦੇ ਚਿੰਨ੍ਹਾ ਨੂੰ ਵਰਤ ਕੇ ਪ੍ਰਮਾਰਥਿਕ ਦਲੀਲ ਉਣੀ, ਸਮ-ਅਖਰਾ ਉਤੇ ਖੇਡ ਕੇ ਵਿਸੇਸ ਰਾਗ ਜਾ ਵਾਯੂਮੰਡਲ ਕਰਨਾ, ਤੁਕਾਂਤ ਦਾ ਸਹਿਜ ਸੁਭਾਵਾ ਮੇਲ ਆਦਿਕ ਵੀ ਕਵਿ ਰਸ ਵਿਚ ਵਾਧਾ ਕਰਦੇ ਹਨ, ਪਰ ਇਨ੍ਹਾਂ ਦੀ ਵਿਸੇਸ਼ਤਾ ਹੁਣ ਭਗ ਮੁਕ ਚੁਕੀ ਹੈ, ਭਾਵੇਂ ਹੁਣ ਵੀ ਜਦ ਗਾਵੀਏ .

'ਕੁਚਿਲ, ਕੁਰੂਪਿ, ਕੁਨਾਰਿ, ਕੁਲਖਣੀ,
ਪਿਰ ਕਾ ਸਹਿਜ ਨ ਜਾਨਿਆ।'

ਜਾਂ

ਦਰਸਣ, ਪਰਸਨ, ਸਰਸਨ, ਹਰਸਨ,
ਰੰਗ ਰੰਗੀ ਕਰਤਾਰੀ ਹੇ।'

ਤਾ ਕੇਵਲ ਸਮ-ਤੋਲੇ ਸ਼ਬਦਾ ਜਾ ਇਕ-ਆਵਾਜ਼ੇ ਅੱਖਰ ਪ੍ਰਭਾਵ ਅੱਜ ਵੀ ਰਸ ਦੇਂਦਾ ਹੈ, ਰੂਪਕ ਦਾ ਰੂਪ ਹੁਣ ਵੀ ਪ੍ਰਵ ਦੀਪਕ ਅਜ ਵੀ ਦਿਲਾਂ ਵਿਚ ਦੀਵੇ ਬਾਲਦਾ ਹੈ ਤੇ ਤੋਲ ਤੇ

---

* ਵਿਸਥਾਰ ਲਈ ਵੇਖੋ, ਭਾਈ ਕਾਹਨ ਸਿੰਘ ਦਾ 'ਗੁਰ ਅਲੰਕਾਰ।'

ਦੀ ਸਹਿਜ-ਸੁਭਾਵੀ ਤਾਕਤ ਹੁਣ ਵੀ ਦਲੀਲ ਨੂੰ ਜਜ਼ਬੇ ਵਿਚ ਗੁੰਨ੍ਹਣ ਲਈ ਓਨੀ ਹੀ ਸਹਾਈ ਹੁੰਦੀ ਹੈ ਜਿੰਨੀ ਕਦੇ ਪਹਿਲਾਂ, ਪਰ ਜਿਥੇ ਗੁਰੂ ਗ੍ਰੰਥ ਦੀ ਵਿਸ਼ੇਸਤਾ ਹੋਰ ਵੀ ਵਿਲਖਣ ਹੈ, ਉਹ ਹੈ ਸਬਦਾਂ ਦੀਆ ਅੰਦਰਲੀਆਂ ਸੁਰਾਂ ਨੂੰ(ਨਾ ਕਿ ਬਾਹਰ ਦੀ ਖੜਕਾਰ)ਜਿਵੇਂ ਇਨ੍ਹਾ ਕਵੀਆਂ ਨੇ ਤੁਕਾਂਤ ਮੇਲਣ ਲਈ ਵਰਤਿਆ ਹੈ,ਉਹ ਕੋਈ ਮਹਾਨ ਕਵੀ ਹੀ ਕਰ ਸਕਦਾ ਹੈ, ਜਿਸਨੇ ਸਬਦਾਂ ਦੀ ਆਤਮਾ ਵਿਚ ਝਾਕਣ ਦਾ ਕਦੀ ਯਤਨ ਕੀਤਾ ਹੈ । ਜੇ ਅਨੁਪ੍ਰਾਸ ਵਰਤਿਆ ਹੈ ਤਾਂ ਨਿਪਟ ਸ਼ਬਦਾਂ ਦੀ ਛਣਕਾਰ ਵਿਚ ਹੀ ਮਨ ਨੂੰ ਨਹੀਂ ਕੀਲਿਆ, ਸਗੋਂ ਭਾਵ ਨਾਲ ਸ਼ਬਦ-ਸੁਰਾਂ ਨੂੰ ਇਕ ਰਸ ਮੇਲ ਦਿਤਾ ਹੈ ਤਾਂ ਜੁ ਸ਼ਬਦਾ ਦੀਆਂ ਆਵਾਜ਼ਾਂ ਵਿਚੋਂ ਉਨ੍ਹਾਂ ਦਾ ਭਾਵ ਬਾਹਰ ਪਿਆ ਡੁਲ੍ਹੇ । ਰੂਪਕ ਵਰਤਿਆ ਹੈ, ਤਾਂ ਨਿਪਟ ਉਪਮਾਨ-ਉਪਮੇਯ ਨੂੰ ਅਭੇਦ ਕਰਨ ਲਈ ਹੀ ਨਹੀਂ, ਸਗੋਂ ਕਿਸੇ ਆਤਮਕ ਤਜਰਬੇ ਦਾ ਚਿਤਰ ਖਿਚ ਦੇਣ ਲਈ ਤੇ ਅਜੇਹੇ ਸ਼ਬਦ-ਚਿਤਰਾਂ, ਭਾਵ ਚਿਤਰਾਂ, ਬੋਲ-ਚਿਤਰਾਂ, ਸਬਦਾਂ ਦੇ ਅੰਦਰਲੇ ਰਾਗ, ਤੋਲ-ਰਾਗ ਦੇ ਸੁਮੇਲ, ਤੋਲ ਦਾ ਭਾਵ ਦੇ ਪਿਛੇ ਲਗ ਵਗਣਾ, ਆਦਿਕ ਅਜੇਹੀਆਂ ਵਿਸੇਸ਼ਤਾਈਆਂ ਹਨ, ਜੋ ਸੰਸਾਰ ਦੀ ਕੇਵਲ ਮਹਾਨ ਕਵਿਤਾ ਵਿਚ ਹੀ ਢੂੰਢੀਆਂ ਜਾ ਸਕਦੀਆਂ ਹਨ । ਜਦ ਪੜ੍ਹੀਏ :

'ਚਾਦਨਾਂ ਚਾਦਨ ਆਂਗਨਿ, ਪ੍ਰਭ ਜੀਉ ਅੰਤਰਿ ਚਾਂਦਨਾ ।
ਅਰਾਧਨਾ ਅਰਾਧਨ ਨੀਕਾ, ਹਰਿ ਹਰਿ ਨਾਮੁ ਅਰਾਧਨਾ ।
ਤਿਆਗਨਾ ਤਿਆਗਨ ਨੀਕਾ, ਕਾਮੁ ਕ੍ਰੋਧੁ ਲੋਭੁ ਤਿਆਗਨਾ ।
ਮਾਗਨਾ ਮਾਗਨੁ ਨੀਕਾ, ਹਰਿ ਜਸੁ ਗੁਰ ਤੇ ਮਾਗਨਾ ।
ਜਾਗਨਾ ਜਾਗਨੁ ਨੀਕਾ, ਹਰਿ ਕੀਰਤਨ ਮਹਿ ਜਾਗਨਾ ।
ਲਾਗਨਾ ਲਾਗਨੁ ਨੀਕਾ, ਗੁਰ ਚਰਣੀ ਮਨੁ ਲਾਗਨਾ ।

ਇਹ ਬਿਧਿ ਤਿਸੈ ਪਰਾਪਤੇ, ਜਾ ਕੈ ਮਸਤਕਿ ਭਾਗਨਾ ।
ਕਹੁ ਨਾਨਕ ਤਿਸ ਸਭੁ ਕਿਛ ਨੀਕਾ, ਜੋ ਪ੍ਰਭ ਕੀ ਸਰਨਾਗਨਾ ।'

ਤਾਂ ਸਬਦਾ ਦਾ ਦੁਹਰਾਉ ਨਿਪਟ ਤੋਲ ਨੂੰ ਹੀ ਪੂਰਾ ਨਹੀ ਕਰਦਾ, ਨਾ ਕੇਵਲ ਕੰਨ-ਰਸ ਹੀ ਦੇਂਦਾ ਹੈ, ਸਗੋਂ ਭਾਵ ਉਘਾੜਦਾ ਹੈ, ਜਿਵੇਂ ਚਾਨਣੀ ਦੇ ਪੈਰ ਵਿਹੜੇ ਵਿਚ ਪੈਂਦਿਆਂ ਹੀ ਸਭ ਕੁਝ ਚਿਟਾ, ਮਿਠਾ, ਠੰਢਾ, ਰਸ-ਭਿਨੜਾਂ ਲਗਣ ਲਗ ਪੈਂਦਾ ਹੈ। ਤੁਕਾਤ ਮੇਲਣ ਲਈ ਸ਼ਬਦਾ ਨਾਲ ਕੇਹੀ ਖੁਲ੍ਹ ਲਈ ਹੈ – 'ਮਸਤਕ ਭਾਗਨਾ' 'ਪ੍ਰਭ ਕੀ ਸਰਨਾਗਨਾ' । ਇਹ 'ਚਾਦਨਾ' ਕਿਥੋਂ ਆਇਆ ਹੈ, ਨਾ ਇਹ ਚਾਨਣਾ ਹੈ ਜੋ ਵਧੀਕ ਖਰ੍ਹਵਾ ਲਗਦਾ, ਨਾ ਇਹ ਚਾਦਨੀ ਹੈ, ਜੋ ਇਸਦਾ 'ਸੁਧ' ਰੂਪ ਹੈ, ਪਰ ਵਿਚ ਜੜ੍ਹਿਆ ਕੋਈ ਵੀ ਸ਼ਬਦ ਅਸੁਭਾਵਕ, ਜਾ ਵੱਟਿਆ ਉਥੱਲਿਆ ਨਹੀਂ ਜਾਪਦਾ । ਤੋਲ ਦੀ ਲਹਿਰ ਏਨੀ ਸਹਿਜ-ਸੁਭਾਵੀ ਹੈ ਤੇ ਸ਼ਬਦਾਂ ਦੀ ਮਿਠੀ ਚਾਸ਼ਨੀ, ਕਿ ਇਨ੍ਹਾ ਤੋਂ ਬਿਨਾ ਕੋਈ ਹੋਰ ਸ਼ਬਦ ਹੁੰਦੇ ਤਾ ਰਾਗ ਤੇ ਰਸ ਵਿਚੋਂ ਢੂੰਡਿਆ ਨਾ ਲਭਦੇ ।

ਤੇ ਕੀ ਆਖਦੇ ਹਨ ਇਹ :

'ਅਨਦੋ ਅਨਦ ਘਣਾ ਮੈ ਸੋ ਪ੍ਰਭੁ ਡੀਠਾ ਰਾਮ ।
ਚਾਖਿਅੜਾ ਚਾਖਿਅੜਾ ਮੈ ਹਰਿ ਰਸੁ ਮੀਠਾ ਰਾਮ ।
ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ ।
ਪਾਹੁਨੜੇ ਪਾਹੁਨੜੇ ਮੇਰੇ ਸੰਤ ਪਿਆਰੇ ਰਾਮ ।

ਪੜ੍ਹਿਆ ਸਬਦ ਮੂੰਹ ਨਾਲ ਇਵੇਂ ਲਿਬੜ ਜਾਂਦੇ ਹਨ, ਜਿਵੇਂ ਮਾਖਿਓਂ ਨਾਲ ਭਰੇ ਹੋਣ । 'ਚਾਖਿਅੜਾ ਚਾਖਿਅੜਾ' ਕੋਈ ਭੁਲੇਖਾ ਰਹਿਣ ਦੇਂਦੇ ਹਨ ਕਿ ਸੁਆਦ ਕਹਿਣ ਵਾਲੇ ਨੇ ਤਾ ਕੀ, ਪੜ੍ਹਨ ਵਾਲੇ ਨੇ ਵੀ ਘਟੋ ਘਟ ਕੁਝ ਪਲ ਲਈ ਨਹੀਂ ਚਾਖਿਆ ? ਜਾਂ 'ਬੰਕਦੁਆਰੇ'

'ਸੋਹਿਅੜੇ ਸੋਹਿਅੜੇ' ਨਹੀਂ ਬਣੇ ? ਜਾਂ ਸੰਤ-ਪਿਆਰੇ 'ਪਾਹੁਨੜੇ ਪਾਹੁਨੜੇ' ਨਹੀਂ ਹੋਏ ? ਇਹ ਸ਼ਬਦ ਪੜ੍ਹੀਦੇ ਹਨ ਕਿ ਸੁਆਦ ਦੇ ਘੁਟ ਭਰੀਦੇ ਹਨ ?

ਇਹ ਸਬਦ-ਚਿੱਤਰਾਂ ਤੇ ਭਾਵ-ਚਿਤਰਾਂ ਦੇ ਨਮੂਨੇ ਗੁਰੂ ਗ੍ਰੰਥ ਵਿਚ ਏਨੇ ਰਜਵੇਂ ਮਿਲਦੇ ਹਨ ਕਿ ਵੇਖ ਵੇਖ ਮਨ ਹੈਰਾਨ ਹੁੰਦਾ ਹੈ। ਕੋਈ ਭਰਵੇਂ ਅਹਿਸਾਸ ਵਾਲਾ ਕਵੀ ਹੀ ਇਨ੍ਹਾਂ ਨੂੰ ਇਵੇਂ ਬੰਨ੍ਹ ਸਕਦਾ ਸੀ ਜਿਹੜਾ ਸ਼ਬਦਾਂ ਵਿਚ ਭਾਵ ਦਾ ਚਿੱਤਰ ਲਟਕਾ ਸਕਦਾ ਹੋਵੇ :–

'ਜਨ ਤ੍ਰਾਹਿ ਤ੍ਰਾਹਿ ਸਰਨਾਗਤੀ' 'ਹਰਿ ਮਿਲਿਓ ਲਾਇ ਝਪੀੜਾ। 'ਰੰਗ ਚਲੂਲੇ ਰਾਤੀ', 'ਮੁਸਕ ਝਕੋਲਿਆ', 'ਅੰਮ੍ਰਿਤ ਛਕ ਛਕੈ', 'ਰੁਣ ਝੁਣਕਾਰੇ ਰਾਮ', 'ਮਛੁਲੀ ਵਿਛੁੰਨੀ, ਨੈਣ ਰੁੰਨੀ', 'ਨਦੀਆ ਵਾਹੁ ਵਿਛੁੰਨੀਆ', 'ਭਿੰਨੀ ਰੈਨੜੀਏ' 'ਪਿਰ ਰਤਿਅੜੇ ਮੇਰੇ ਲੋਇਣ, ਮੇਰੇ ਪਿਆਰੇ, ਚਾਤ੍ਰਿਕ ਬੂੰਦ ਜਿਵੇਂ', 'ਚਿਰਗਟ ਫਾਰ ਚਟਾਰਾ ਲੈ ਗਇਓ, ਤਰੀ ਤਾਗਰੀ ਛੂਟੀ', 'ਟਾਕਮ ਕੂੰਜੜੀਆ ਮਨਹੁ ਮਚਿੰਦੜੀਆ', 'ਝਿਮਿ ਝਿਮਿ ਅੰਮ੍ਰਿਤ ਵਰਸਦਾ', 'ਹੰਸ ਉਲੱਥੜੇ ਆਇ', 'ਖੜ੍ਹ ਪਕੀ ਕੁੜਿ ਭਜੈ', 'ਭਰਿ ਜਵਾਨੀ ਲਹਿਰੀ ਦੇਇ', 'ਮੇਰਾ ਮਨ ਪ੍ਰਦੇਸੀ', 'ਦਿਨ ਥੋੜੜੇ ਥਕੇ', 'ਧੂਏ ਕਾ ਧਵਲਹਰੁ'; 'ਪਲਚਿ ਪਲਚਿ ਸਗਲੀ ਮੁਈ', 'ਹਥ ਮਰੋੜੈ, ਤਨੁ ਕਪੇ', 'ਪਉਣ ਵਹੈ ਦਰਿਆਓ', 'ਅਮਿਓ ਝੋਲਿ ਝੋਲਿ ਪੀਜਾ ਰੇ', 'ਫੂਟੋ ਆਂਡਾ ਭਰਮ ਕਾ', 'ਲੋਭੁ ਲਹਰਿ ਸਭੁ ਸੁਆਨ ਹਲਕੁ ਹੈ', 'ਭ੍ਰਮ ਭੂਲਾ ਮਿਰਗ ਸਿੰਙਾਰੇ', 'ਉਨਵੇਂ ਘਨ ਘਨ ਘਨਿਹਰੁ ਗਰਜੈ, ਮਨਿ ਬਿਗਸੈ ਮੋਰ ਮੁਰਲੇ', 'ਥੀਅ ਥਿਤਾ', 'ਮੈਂ ਛੀਕਿ ਗਾਂਠਰੀ ਬਾਧਾ', 'ਭਈ ਠਰੂਰੇ', 'ਭੁਖ ਤਿਖਾ ਦੋਇ ਭਉਕੀਆ', 'ਚਾਰੇ ਨਦੀਆ ਅਗਿ', 'ਫੋਲ ਫੁਲੀਰਾ', 'ਜਿਉ ਜਿਉ ਚਲੈ ਚੁਭੈ ਦੁਖ ਪਾਵਹਿ', 'ਸੁਣ ਮੁੰਧੇ ਹਰਣਾਖੀਏ', 'ਕਬੀਰ ਬੇੜਾ ਜਰਜਰਾ', 'ਭਰ ਸਰਵਰ ਜਬ ਊਛਲੈ', 'ਪਵਨ ਝਕੋਲਨਹਾਰ',

ਇਹ ਬਿਧਿ ਤਿਸੈ ਪਰਾਪਤਿ, ਜਾ ਕੈ ਮਸਤਕਿ ਭਾਗਨਾ।
ਕਹੁ ਨਾਨਕ ਤਿਸ ਸਭੁ ਕਿਛ ਨੀਕਾ, ਜੋ ਪ੍ਰਭ ਕੀ ਸਰਨਾਗਨਾ।'

ਤਾਂ ਸਬਦਾਂ ਦਾ ਦੁਹਰਾਉ ਨਿਪਟ ਤੋਲ ਨੂੰ ਹੀ ਪੂਰਾ ਨਹੀ ਕਰਦਾ, ਨਾ ਕੇਵਲ ਕੰਨ-ਰਸ ਹੀ ਦੇਂਦਾ ਹੈ, ਸਗੋਂ ਭਾਵ ਉਘਾੜਦਾ ਹੈ, ਜਿਵੇਂ ਚਾਨਣੀ ਦੇ ਪੈਰ ਵਿਹੜੇ ਵਿਚ ਪੈਂਦਿਆਂ ਹੀ ਸਭ ਕੁਝ ਚਿਟਾ, ਮਿਠਾ, ਠੰਢਾ, ਰਸ-ਭਿਨੜਾ ਲਗਣ ਲਗ ਪੈਂਦਾ ਹੈ। ਤੁਕਾਤ ਮੇਲਣ ਲਈ ਸ਼ਬਦਾ ਨਾਲ ਕੇਹੀ ਖੁਲ੍ਹ ਲਈ ਹੈ – 'ਮਸਤਕ ਭਾਗਨਾ' 'ਪ੍ਰਭ ਕੀ ਸਰਨਾਗਨਾ'। ਇਹ 'ਚਾਂਦਨਾ' ਕਿਥੋਂ ਆਇਆ ਹੈ, ਨਾ ਇਹ ਚਾਨਣਾ ਹੈ ਜੋ ਵਧੀਕ ਖਰ੍ਹਵਾ ਲਗਦਾ, ਨਾ ਇਹ ਚਾਂਦਨੀ ਹੈ, ਜੋ ਇਸਦਾ 'ਸ਼ੁਧ' ਰੂਪ ਹੈ, ਪਰ ਵਿਚ ਜੜ੍ਹਿਆ ਕੋਈ ਵੀ ਸ਼ਬਦ ਅਸੁਭਾਵਕ, ਜਾਂ ਵੱਟਿਆ ਉਥੱਲਿਆ ਨਹੀਂ ਜਾਪਦਾ। ਤੋਲ ਦੀ ਲਹਿਰ ਏਨੀ ਸਹਿਜ-ਸੁਭਾਵੀ ਹੈ ਤੇ ਸ਼ਬਦਾਂ ਦੀ ਮਿਠੀ ਚਾਸ਼ਨੀ, ਕਿ ਇਨ੍ਹਾ ਤੋਂ ਬਿਨਾ ਕੋਈ ਹੋਰ ਸ਼ਬਦ ਹੁੰਦੇ ਤਾ ਰਾਗ ਤੇ ਰਸ ਵਿਚੋਂ ਢੂੰਡਿਆ ਨਾ ਲਭਦੇ।

ਤੇ ਕੀ ਆਖਦੇ ਹਨ ਇਹ :

'ਅਨਦੋ ਅਨਦ ਘਣਾ ਮੈ ਸੋ ਪ੍ਰਭੁ ਡੀਠਾ ਰਾਮ।
ਚਾਖਿਅੜਾ ਚਾਖਿਅੜਾ ਮੈ ਹਰਿ ਰਸੁ ਮੀਠਾ ਰਾਮ।
ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ।
ਪਾਹੁਨੜੇ ਪਾਹੁਨੜੇ ਮੇਰੇ ਸੰਤ ਪਿਆਰੇ ਰਾਮ।

ਪੜ੍ਹਿਆਂ ਸ਼ਬਦ ਮੂੰਹ ਨਾਲ ਇਵੇਂ ਲਿਬੜ ਜਾਂਦੇ ਹਨ, ਜਿਵੇਂ ਖਿਓਂ ਨਾਲ ਭਰੇ ਹੋਣ। 'ਚਾਖਿਅੜਾ ਚਾਖਿਅੜਾ' ਕੋਈ ਭੁਲੇਖਾ ਰਹਿਣ ਦੇਂਦੇ ਹਨ ਕਿ ਸੁਆਦ ਕਹਿਣ ਵਾਲੇ ਨੇ ਤਾ ਕੀ, ਪੜ੍ਹਨ ਵਾਲੇ ਨੇ ਵੀ ਘਟੋ ਘਟ ਕਝ ਪਲ ਲਈ ਨਹੀਂ ਚਾਖਿਆ ? ਜਾ 'ਬੰਕਦੁਆਰੇ'

'ਸੋਹਿਅੜੇ ਸੋਹਿਅੜੇ' ਨਹੀਂ ਬਣੇ ? ਜਾਂ ਸੰਤ-ਪਿਆਰੇ 'ਪਾਹੁਨੜੇ ਪਾਹੁਨੜੇ' ਨਹੀਂ ਹੋਏ ? ਇਹ ਸ਼ਬਦ ਪੜ੍ਹੀਦੇ ਹਨ ਕਿ ਸੁਆਦ ਦੇ ਘੁਟ ਭਰੀਦੇ ਹਨ ?

ਇਹ ਸ਼ਬਦ-ਚਿੱਤਰਾਂ ਤੇ ਭਾਵ-ਚਿਤਰਾਂ ਦੇ ਨਮੂਨੇ ਗੁਰੂ ਗ੍ਰੰਥ ਵਿਚ ਏਨੇ ਰਜਵੇਂ ਮਿਲਦੇ ਹਨ ਕਿ ਵੇਖ ਵੇਖ ਮਨ ਹੈਰਾਨ ਹੁੰਦਾ ਹੈ। ਕੋਈ ਭਰਵੇਂ ਅਹਿਸਾਸ ਵਾਲਾ ਕਵੀ ਹੀ ਇਨ੍ਹਾਂ ਨੂੰ ਇਵੇਂ ਬੰਨ੍ਹ ਸਕਦਾ ਸੀ ਜਿਹੜਾ ਸਬਦਾਂ ਵਿਚ ਭਾਵ ਦਾ ਚਿੱਤਰ ਲਟਕਾ ਸਕਦਾ ਹੋਵੇ :–

'ਜਨ ਤ੍ਰਾਹਿ ਤ੍ਰਾਹਿ ਸਰਨਾਗਤੀ' 'ਹਰਿ ਮਿਲਿਓ ਲਾਇ ਝਪੀੜਾ। 'ਰੰਗ ਚਲੂਲੇ ਰਾਤੀ', 'ਮੁਸਕ ਝਕੋਲਿਆ', 'ਅੰਮ੍ਰਿਤ ਛਕ ਛਕੈ','ਰੁਣ ਝੁਣਕਾਰੇ ਰਾਮ','ਮਛੁਲੀ ਵਿਛੁੰਨੀ, ਨੈਣ ਰੁੰਨੀ', 'ਨਦੀਆ ਵਾਹੁ ਵਿਛੁੰਨੀਆਂ', 'ਭਿੰਨੀ ਰੈਨੜੀਏ' 'ਪਿਰ ਰਤਿਅੜੇ ਮੇਰੇ ਲੋਇਣ, ਮੇਰੇ ਪਿਆਰੇ, ਚਾਤ੍ਰਿਕ ਬੂੰਦ ਜਿਵੇਂ', 'ਚਿਰਗਟ ਫਾਰ ਚਟਾਰਾ ਲੈ ਗਇਓ, ਤਰੀ ਤਾਗਰੀ ਛੂਟੀ', 'ਟਾਕਮ ਕੂੰਜੜੀਆਂ ਮਨਹੁ ਮਚਿੰਦੜੀਆ', 'ਝਿਮਿ ਝਿਮਿ ਅੰਮ੍ਰਿਤ ਵਰਸਦਾ', 'ਹੰਸ ਉਲੱਥੜੇ ਆਇ', 'ਖੜ੍ਹ ਪਕੀ ਕੁੜਿ ਭਜੈ', 'ਭਰਿ ਜਵਾਨੀ ਲਹਿਰੀ ਦੇਇ', 'ਮੇਰਾ ਮਨ ਪ੍ਰਦੇਸੀ', 'ਦਿਨ ਥੋੜੜੇ ਥਕੇ', 'ਧੂਏ ਕਾ ਧਵਲਹਰੁ', 'ਪਲਚਿ ਪਲਚਿ ਸਗਲੀ ਮੁਈ', 'ਹਥ ਮਰੋੜੈ, ਤਨੁ ਕਪੇ', 'ਪਉਣ ਵਹੈ ਦਰਿਆਓ', 'ਅਮਿਓ ਝੋਲਿ ਝੋਲਿ ਪੀਜਾ ਰੇ', 'ਫੂਟੋ ਆਂਡਾ ਭਰਮ ਕਾ', 'ਲੋਭੁ ਲਹਰਿ ਸਭੁ ਸੁਆਨ ਹਲਕੁ ਹੈ', 'ਭ੍ਰਮ ਭੂਲਾ ਮਿਰਗ ਸਿੰਙਾਰੇ', 'ਉਨਵੇਂ ਘਨ ਘਨ ਘਨਿਹਰੁ ਗਰਜੈ, ਮਨਿ ਬਿਗਸੈ ਮੋਰ ਮੁਰਲੈ', 'ਥੀਅ ਥਿਤਾ', 'ਮੈਂ ਛੀਕਿ ਗਾਂਠਰੀ ਬਾਧਾ', 'ਭਈ ਠਰੂਰੇ','ਭੁਖ ਤਿਖਾ ਦੋਇ ਭਉਕੀਆ', 'ਚਾਰੇ ਨਦੀਆ ਅਗਿ', 'ਫੋਲ ਫੁਲੀਰਾ', 'ਜਿਉ ਜਿਉ ਚਲੈ ਚੁਭੈ ਦੁਖ ਪਾਵਹਿ', 'ਸੁਣ ਮੁੰਧੇ ਹਰਣਾਖੀਏ', 'ਕਬੀਰ ਬੇੜਾ ਜਰਜਰਾ', 'ਭਰ ਸਰਵਰ ਜਬ ਊਛਲੈ', 'ਪਵਨ ਝਕੋਲਨਹਾਰ',

'ਚੰਦਰ ਬਦਨ ਚਿਤਕਾਰ', 'ਭੁਇਅੰਗਮ ਵੇੜ੍ਹੀ'' 'ਛੇਦ ਛੇਦ ਰਸੁ ਪੀਜੈ' 'ਛਿਟੀ ਛਿਟੀ ਸਿਰ ਭਾਰੈ', 'ਹਰਿ ਰਸੁ ਘੂਟਾ', 'ਸਾਵਣ ਆਇਆ ਝਿਮਝਿਮਾ', 'ਲਥੇ ਭੜਥੂ ਪਾਇ', 'ਬਹਿ ਜਾਏ ਘੁਸਰਿ ਬਗੁਲਾਰੇ', 'ਬਲ ਕਾਢੇ ਬਿਲਲ ਬਿਲੀਧੋ', 'ਪਵਨ ਅਫਾਰ ਤੋਰ ਚਾਮਰੀ', 'ਗਗਨ ਮਹਿ ਥਾਲ ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਿਕ ਮੋਤੀ', 'ਫਲ ਫਿਕੇ, ਫੁਲ ਬਕਬਕੇ', 'ਆਗਣ ਧੂੜ ਲੁਤੇ', 'ਮੁੰਧ ਸਹਿਜ ਸਲੋਨੜੀਏ', 'ਅਨਹਦੋ ਅਨਹਦ ਵਾਜੈ ਰੁਣਝੁਣਕਾਰੇ ਰਾਮ', 'ਸੁੰਨੈ ਸੁੰਨ ਸਮਾਵੈ', 'ਉਡੈ ਉਡਿ ਆਵੈ ਸੈ ਕੋਸਾ', 'ਮਨਮੁਖ ਊਧਾ ਕਉਲ ਹੈ', 'ਢੁਲਿ ਢੁਲਿ ਜੁੰਮਣਹਾਰ', 'ਮਪਿ ਮਪਿ ਕਾਟਉ', 'ਮਥੈ ਵਾਲ ਪਛਾ-ੜਿਅਨ', 'ਮੁਸਿ ਮੁਸਿ ਰੋਵੈ', 'ਪਚਿ ਪਚਿ ਮੋਇ', 'ਹਰਿ ਰਸਕ ਰਸਾਈ', 'ਅਰੜਾਵੈ ਬਿਲਲਾਵੈ ਨਿੰਦਕ', 'ਰਸਿਕ ਰਸਿਕ ਬਿਗਸਾਨਾ' 'ਡੋਲਿ ਬਧਾ ਕਸਿ ਜੇਵਰੀ ਆਕਾਸ ਪਾਤਾਲਾ', 'ਨੀਰ ਵਿਰੋਲੀਐ', 'ਨਿਤ ਝਈਆ ਪਾਏ, ਝਗੂ ਸੁਟੈ', 'ਝਖਦਾ ਝਖਦਾ ਝੜ ਪਇਆ', 'ਚਿੜੀ ਚਹੁਕੀ, ਪਹ ਫੁਟੀ, ਵਗਣ ਬਹੁਤ ਤਰੰਗ', 'ਧਰਤ ਸੁਵੰਨੀ, ਖੜ ਰਤੰਨ ਜੜਾਈ', 'ਨਿਤ ਉਠ ਹਾਸੇ ਹੀਗੈ ਮਰੈ', 'ਅਨਹਦ ਕਿੰਗਰੀ ਬਾਜੀ', 'ਕਾਇਆ ਕਪੜ ਟੁਕ ਟੁਕ ਹੋਸੀ', 'ਹਰਿ ਹਰਿ ਹਰਿ ਜਸੁ ਘੂਮਰਿ ਪਾਵਉ', 'ਕਰਕ ਕਰੇਜੇ ਮਾਹੀ', 'ਪ੍ਰਿਉ ਪ੍ਰਿਉ ਚਵੈ ਬਬੀਹਾ', 'ਘਣ ਵਰਸਹਿ ਰੁਤ ਆਏ', 'ਵੈਸਾਖ ਭਲਾ ਸਾਖਾ ਵੇਸ ਕਰੇ', 'ਉਨਵ ਘਨ ਛਾਏ', 'ਚੰਦ ਸੂਰਜ ਕੀ ਪਾਇ ਗੰਢ' 'ਮੇਰਾ ਪਿਰ ਰੀਸਾਲੂ', 'ਘੁਰਨ ਘਟਾ ਅਤਿ ਕਾਲੀਆ', 'ਅਮਿਉ ਝੋਲਿ ਝੋਲ ਪੀਜਾ ਰੇ', 'ਸਿਰਿ ਕੰਪਹਿ ਪਗ ਡਗਮਗੇ', 'ਬੰਨ੍ਹਿ ਭਾਰ ਉਚਾਇਨਿ ਛਟੀਐ', 'ਪੀਰਹੁ ਕੰਨ ਮੁਰਟੀਐ', 'ਅਸਮਾਨ ਕਿਆੜਾ ਛਿਕਿਓਨ', 'ਪਿਰ ਛੈਲ ਛਬੀਲਾ', 'ਬਲਿ ਬਲਿ ਘੁੰਮਿ ਗਈਐ' 'ਥਰਹਰ ਕੰਪੈ ਬਾਲਾ ਜੀਓ', 'ਰਾਗ ਰਤਨ ਪਰਵਾਰ ਪਰੀਆ', 'ਰਵਿ

ਰਸਿ ਲਉਕੇ', 'ਸਾਰੰਗ ਜਿਉ ਪਗੁ ਧਰੈ ਠਿਮਿ ਠਮਿ', 'ਕੁਹਕਨਿ ਕੋਕਲਾ', 'ਮੋਰੀ ਰੁਣ ਝੁਣਿ ਲਾਇਆ', 'ਤਾਰਕਾ ਮੰਡਲ ਜਨਕ ਮੋਤੀ' 'ਅੰਬਰ ਕੂੰਜਾਂ ਕੁਰਲੀਆ ਬਗ ਬਹਿਠੇ ਆਏ ਜੀਉ', 'ਖਪ ਖਪ ਛਿਜੈ ਦੇਹਿ', 'ਕਾਇਆ ਕਪੜੁ ਟੁਕ ਟੁਕ ਹੋਸੀ','ਹੰਸ ਚਲਸੀ ਡੁੰਮਣਾ', 'ਰੋਵਾਂ ਝੀਣੀ ਬਾਣ', 'ਤਉ ਮਿਲਹਗੀ ਬਾਹਿੰ ਪਸਾਰ', 'ਸੰਭਲ ਬੁਕ ਭਰੀ', 'ਕੰਚਨ-ਵੰਨੇ ਪਾਸੇ', 'ਬਾਲਣ ਹਡ ਬਲਣ', 'ਚਲਿ ਚਲਿ ਗਈਆ ਪੰਖੀਆ', 'ਗਏ ਵਿਲਾੜ ਵਿਲਾੜ', 'ਲੰਮੀ ਲੰਮੀ ਨਦੀ ਵਹੈ', 'ਰੱਤੀ ਰਤ ਨਾ ਨਿਕਲੈ', 'ਕੂਕੇਂਦਿਆਂ ਚਾਕੇਂਦਿਆਂ', 'ਇਨੀ ਨਿਕੀ ਜੰਘੀਐ', 'ਸਾਖ ਪਕੰਦੀ ਆਈ ਆ', 'ਸੁਕ ਗਏ ਕੁਮਲਾਇ', 'ਧੁਖ ਧੁਖ ਉਠਨ ਪਾਸਿ', 'ਭਰ ਸਰਵਰ ਜਬ ਊਛਲੇ', 'ਡੂਬ ਮੋਏ ਬਗ ਬਪੜੇ', 'ਢੁਲਕੇ ਚਵਰ, ਸੰਖ ਘਨ ਗਰਜੇ', ਆਦਿਕ ਆਦਿਕ ।

ਇਸ ਤੋਂ ਬਿਨਾਂ ਜਿਸ ਸੰਕੋਚ, ਇਸਾਰੇ ਮਾਤ੍ਰ, ਤੇ ਸੁਝਾਊ ਢੰਗ ਨਾਲ ਕਵੀ ਮਨਾਂ ਨੇ ਆਪਣੀ ਵੇਦਨਾ ਜਾਂ 'ਮਨ ਅੰਤਰ ਕੀ ਪੀੜ' ਨੂੰ ਗਾਂਵਿਆਂ ਹੈ, ਉਹ ਮਹਾਨ ਕਲਾ ਦਾ ਲਖਾਇਕ ਹੈ । ਇਹ ਨਹੀਂ ਕਿ ਜਿਥੇ ਵਿਸਥਾਰ ਦੀ ਲੋੜ ਪਈ ਹੈ, ਉਥੇ ਵਿਸਥਾਰਕ ਢੰਗ ਨਹੀਂ ਵਰਤਿਆ, ਪਰ ਜਦੋਂ ਭਾਵ ਨੂੰ ਸੰਘਣਾ ਕਰਨ ਦੀ ਲੋੜ ਪ੍ਰਤੀਤ ਕੀਤੀ ਹੈ, ਤਾਂ ਉਥੇ ਵੀ ਕਲਾ ਦੀ ਪੂਰੀ ਪਰਬੀਨਤਾ ਦਰਸਾਈ ਹੈ । ਮਿਸਾਲ ਲਈ ਹੇਠ-ਲਿਖੀਆ ਤੁਕਾਂ ਦਾ ਸੰਕੋਚ ਕਿਤਨਾ ਕਾਵ-ਮਈ ਤੇ ਕਲਾ-ਭਰਪੂਰ ਹੈ, ਸਬਦ ਇਵੇਂ ਜੜੇ ਹਨ ਕਿ ਇਕ ਨੂੰ ਵੀ ਕਿਤੋਂ ਹਿਲਾਓ, ਸਾਰੀ ਰਚਨਾ ਕਿਰਨ ਹਿਕਰਨੀ ਕਿਰ ਜਾਂਦੀ ਹੈ :—

੧. 'ਮਤ ਪੰਖੇਰੂ, ਕਿਰਤ ਸਾਥ, ਕਬ ਉਤਮ, ਕਬ ਨੀਚ ।
ਕਬ ਚੰਦਨ, ਕਬ ਅੱਕ ਡਾਲ, ਕਬ ਉਚੀ ਪ੍ਰੀਤ ।'

੨. 'ਦੁਧ ਬਿਨ ਧੇਨੁ, ਪੰਖ ਬਿਨ ਪੰਖੀ,
ਜਲ ਬਿਨੁ ਉਤਭੁਜ ਕਾਮਿ ਨਹੀ ।'

੩. 'ਗੁੜ ਕਰ ਗਿਆਨ, ਧਿਆਨ ਕਰ ਧਾਵੈ,
ਕਰ ਕਰਣੀ ਕਸ ਪਾਈਏ,
ਭਾਠੀ ਭਵਨ, ਪ੍ਰੇਮ ਕਾ ਪੋਚਾ, ਇਤ ਰਸ ਅਮਿਓ ਚਵਾਈਏ।'

੪. 'ਮੁੰਦ੍ਰਾ ਸੰਤੋਖ, ਸਰਮ ਪਤੁ ਝੋਲੀ,
ਧਿਆਨ ਕੀ ਕਰਹਿ ਬਿਭੂਤਿ।
ਖਿੰਥਾ ਕਾਲੁ ਕਵਾਰੀ ਕਾਇਆ, ਜੁਗਤਿ ਡੰਡਾ ਪਰਤੀਤਿ।'

੫ 'ਕਤਕ ਕੂੰਜਾ, ਚੇਤ ਡਉ, ਸਾਵਣ ਬਿਜਲੀਆਂ।
ਸੀਆਲੇ ਸੋਹੰਦੀਆਂ, ਪਿਰ ਗਲ ਬਾਹੜੀਆ।'

੬. 'ਗਗਨ ਮੈ ਥਾਲ ਰਵਿ ਚੰਦ ਦੀਪਕ ਬਨੇ,
ਤਾਰਿਕਾ ਮੰਡਲ ਜਨਕ ਮੋਤੀ।
ਧੂਪ ਮਲਿਆਨਲੋ, ਪਵਣ ਚਵਰੋ ਕਰੈ,
ਸਗਲ ਬਨਰਾਇ ਫੂਲੰਤ ਜੋਤੀ।'

੭. 'ਨਾਨਕ ਬਿਜੁਲੀਆ ਚਮਕੰਨਿ, ਘੁਰਨਿ ਘਟਾ ਅਤਿ ਕਾਲੀਆ।
ਬਰਸਨਿ ਮੇਘ ਅਪਾਰ, ਸੰਗਮਿ ਪਿਰੀ ਸੁਹੰਦੀਆ।'

੮ 'ਊਨਵਿ ਘਨਹਰੁ ਗਰਜੈ ਬਰਸੈ, ਕੋਕਿਲ ਮੋਰ ਬੈਰਾਗੈ।
ਤਰਵਰ, ਬਿਰਖ, ਬਿਹੰਗ, ਭੁਇਅੰਗਮ।
ਘਰਿ ਪਿਰੁ ਧਨ ਸੋਹਾਗੈ।'

੯ 'ਤੁਮੀ, ਤੁਮਾ, ਵਿਸੁ,
ਅੱਕ, ਧਤੂਰਾ, ਨਿਮ ਫੱਲ।'

੧੦. 'ਕਰ ਹਰਿਹਟ, ਮਾਲ ਟਿੰਡ ਪਰੋਵਹੁ,
ਤਿਸੁ ਭੀਤਰਿ ਮਨੁ ਜੋਵਹੁ।
ਅੰਮ੍ਰਿਤ ਸਿੰਚਹੁ, ਭਰਹੁ ਕਿਆਰੇ, ਤਉ ਮਾਲੀ ਕੇ ਹੋਵਹੁ।!

੧੧. 'ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ।
ਕਸਤੂਰ ਕੁੰਗੂ, ਅਗਰ ਚੰਦਨ, ਲੀਪ ਆਵੈ ਚਾਉ ।
੧੨. 'ਸੂਹਟੁ ਪਿੰਜਰ ਪ੍ਰੇਮ ਕੈ, ਬੋਲੈ ਬੋਲਣਹਾਰੁ ।
ਸਚੁ ਚੁਗੈ, ਅੰਮ੍ਰਿਤ ਪੀਐ, ਉਡੈ ਤ ਏਕਾ ਵਾਰ ।'
੧੩. 'ਆਖਾਰ ਮੰਡਲੀ, ਧਰਣਿ ਸਧਾਈ, ਊਪਰ ਗਗਨੁ ਚੰਦੋਆ ।
ਪਵਨ ਵਿਚੋਲਾ, ਕਰਤ ਇਕੇਲਾ, ਜਲ ਤੇ ਓਪਤਿ ਹੋਆ ।
ਚੰਦੁ ਸੂਰਜ ਦੋਇ ਜਰੇ ਚਰਾਗਾ, ਚਹੁ ਕੁੰਟ ਭੀਤਰਿ ਰਾਖੇ ।
ਦਸ ਪਾਤਹੁ, ਪੰਚ ਸੰਗੀਤਾ, ਏਕੈ ਭੀਤਰਿ ਸਾਥੇ ।
ਘਰਿ ਘਰਿ ਨਿਰਤਿ ਹੋਵੈ ਦਿਨ ਰਾਤੀ,ਘਟਿ ਘਟਿ ਵਾਜੈ ਤੂਰਾ।
ਏਕ ਨਚਾਵਹਿ, ਏਕ ਭਵਾਵਹਿ,ਇਕ ਆਇਜਾਇਹੋਇ ਧੂਰਾ ।
ਕਹੁ ਨਾਨਕ ਸੋ ਬਹੁਰਿ ਨਾ ਨਾਚੈ, ਜਿਸੁ ਗੁਰੁ ਭੇਟੈ ਪੂਰਾ ।'
੧੪. 'ਨੈਨਹੁ ਨੀਰ ਬਹੈ, ਤਨੁ ਖੀਨਾ, ਭਏ ਕੇਸ ਦੁਧਵਾਨੀ ।
ਰੂਧਾ ਕੰਠ ਸਬਦੁ ਨਹੀਂ ਉਚਰੈ, ਅਬ ਕਿਆ ਕਰਹਿ ਪਰਾਨੀ ।
'ਮਾਥੈ ਪੀਰ, ਸਰੀਰ ਜਲਨਿ ਹੈ, ਕਰਕ ਕਰੇਜੇ ਮਾਹੀ ।
ਐਸੀ ਬੇਦਨਿ ਉਪਜਿ ਖਰੀ ਭਈ, ਵਾ ਕਾ ਅਉਖਧ ਨਾਹੀ ।'
੧੫. 'ਮਨ ਪਵਨ, ਦੁਇ ਤੂੰਬਾ ਕਰੀਹੈ, ਜੁਗ ਜੁਗ ਸਾਰਦ ਸਾਜੀ ।
ਥਿਰੁ ਭਈ ਤੰਤੀ, ਤੂਟਸ ਨਾਹੀ, ਅਨਹਦ ਕਿੰਗਰੀ ਬਾਜੀ ।'
੧੬. 'ਛੂਟੇ ਕੂੰਡੇ, ਭੀਗੈ ਪੁਰੀਆ, ਚਲਿਓ ਜੁਲਾਹੋ ਰੀਸਾਈ ।
ਛੋਛੀ ਨਲੀ, ਤੰਤ ਨਹੀਂ ਨਿਕਸੈ, ਸਤਰ ਰਹੀ ਉਰਝਾਈ ।'
੧੭. 'ਜਲ ਕੀ ਭੀਤਿ, ਪਵਨ ਕਾ ਥੰਭਾ, ਰਕਤ ਬੂੰਦ ਕਾ ਗਾਰਾ ।
ਹਾਡ, ਮਾਸ, ਨਾੜੀ ਕੋ ਪਿੰਜਰ, ਪੰਖੀ ਬਸੈ ਬਿਚਾਰਾ ।'
੧੮. 'ਚੜਿ ਕੈ ਘੋੜੜੈ, ਕੁੰਦੇ ਪਕੜਹਿ, ਖੂੰਡੀ ਕੀ ਖੇਡਾਰੀ ।
ਹੰਸਾਂ ਸੇਤੀ ਚਿਤ ਉਲਾਸਹਿ, ਕੁਕੜ ਕੀ ਓਡਾਰੀ ।'
੧੯. 'ਫੀਲ ਰਬਾਬੀ, ਬਲਦ ਪਖਾਵਜ, ਕਊਆ ਤਾਲ ਬਜਾਵੈ ।

ਪਹਿਰ ਚੋਲਨਾ, ਗਦਹਾ ਨਾਚੈ, ਭੈਸਾ ਭਗਤਿ ਕਰਾਵੈ ।
ਬੈਠਿ ਸਿੰਘੁ ਘਰਿ ਮਾਨ ਲਗਾਵੈ, ਘੀਸ ਗਲਉਰੇ ਲਿਆਵੈ
ਘਰਿ ਘਰਿ ਮੁਸਰੀ ਮੰਗਲੁ ਗਾਵਹਿ, ਕਛੂਆ ਸੰਖ ਬਜਾਵੈ

੨੦. 'ਬਬੈ ਬਾਜੀ ਖੇਡਣ ਲਾਗਾ, ਚਉਪੜਿ ਕੀਤੇ ਚਾਰਿ ਜੁਗਾ ।
ਜੀਅ ਜੰਤ ਸਭ ਸਾਰੀ ਕੀਤੇ, ਪਾਸਾ ਢਾਲਣ ਆਪਿ ਲਗਾ ।'

੨੧. ਪੁਰਖਾ, ਬਿਰਖਾ, ਤੀਰਥਾਂ, ਤੱਟਾਂ, ਮੇਘਾ, ਖੇਤਾਹ ।
ਦੀਪਾ, ਲੋਆ, ਮੰਡਲਾ, ਖੰਡਾਂ, ਵਰਭੰਡਾਹ ।
ਅੰਡਜ, ਜੇਰਜ, ਉਤਭੁਜਾਂ, ਖਾਣੀ ਸੇਤਜਾਹ ।
ਸੋ ਮਿਤਿ ਜਾਣੈ ਨਾਨਕਾ, ਸਰਾ, ਮੇਰਾ, ਜੰਤਾਂਹ ।

੨੨. 'ਕੁਚਿਲ, ਕੁਰੂਪ, ਕੁਨਾਰਿ ਕੁਲੱਖਣੀ,
ਪਿਰ ਕਾ ਸਹਿਜੁ ਨਾ ਜਾਨਿਆ ।'

੨੩. 'ਪੂਰਨ, ਪਰਮ-ਜੋਤਿ, ਪਰਮੇਸਰ,
ਪ੍ਰੀਤਮ ਪ੍ਰਾਨ ਹਮਾਰੇ ।
ਮੋਹਨ ਮੋਹਿ ਲੀਆ ਮਨੁ ਮੇਰਾ,
ਸਮਝਸਿ ਸਬਦੁ ਬੀਚਾਰੇ ।'

੨੪. ਭੁਜਬਲਿ, ਬੀਰ, ਬ੍ਰਹਮ ਸੁਖ ਸਾਗਰ,
ਕਰਤ ਪਰਤ ਗਹਿ ਲੇਹੁ ਅੰਗਰੀਆ ।
ਸ੍ਰਵਨ ਨਾ ਸੁਰਤਿ, ਨੈਨਿ ਸੁੰਦਰ ਨਹੀਂ,
ਆਰਤ ਦੁਆਰ ਰਟਤ ਪਿੰਗੁਰੀਆ ।
ਦੀਨਾ ਨਾਥ, ਅਨਾਥ, ਕਰੁਣਾ ਮੈ ।
ਸਾਜਨ, ਮੀਤਾ, ਪਿਤਾ, ਮਹਿਤਰੀਆ ।'

ਆਦਿਕ ਆਦਿਕ ।

ਤੁਕਾਂਤ ਮੇਲਣ ਵਿਚ ਵੀ ਏਨੀ ਖੁਲ੍ਹ ਲਈ ਹੈ ਕਿ ਸ਼ਬਦਾ ਦੀਆ ਅੰਦਰਲੀਆ ਸੁਰਾ ਨੂੰ ਵੀ ਵਰਤਿਆ ਹੈ ਤੇ ਬਾਹਰਲੀਆ

ਨੂੰ ਵੀ। ਤੁਕਾਂਤ ਕਦੀ ਤੁਕ ਦੇ ਵਿਚਕਾਰ ਮੇਲਿਆ ਹੈ, ਕਦੀ ਅੰਤ ਉਤੇ, ਕਦੀ ਕਈ ਕਈ ਤੁਕਾਂ ਪਿਛੋਂ, ਪਰ ਇਵੇਂ ਕਿ ਮਿਠੜਾ, ਸਹਿਜ-ਸੁਭਾਵਾ, ਰਾਗਾਤਮਿਕ ਪ੍ਰਭਾਵ ਦੇਂਦਾ ਹੈ, ਰਸ ਤੋਂ ਉਚਾਟ ਨਹੀਂ ਕਰਦਾ, ਸਗੋਂ ਸੌਹਜ-ਰਸ ਵਿਚ ਤੀਖਣ ਵਾਧਾ ਕਰਦਾ ਹੈ।

ਭਾਰ ਦਾ ਤੁਕਾਂਤ 'ਨਾਲਿ' 'ਨਾਲ' ਮੇਲਿਆ ਹੈ, 'ਕਰੀ' ਦਾ 'ਲਈ' ਤੇ 'ਸੁਣੀ' ਨਾਲ, 'ਨਾਥ' ਦਾ 'ਅਕਾਸ' ਨਾਲ, 'ਇੰਦ' ਦਾ 'ਮੰਦ' ਨਾਲ, 'ਨਾਵ' ਦਾ 'ਕਲਾਮ' ਨਾਲ, 'ਪਾਠ' ਦਾ 'ਉਦਾਸ' ਨਾਲ, 'ਨਾਹਿ' ਦਾ 'ਜਾਹੁ' ਨਾਲ, 'ਭਾਉ' ਦਾ 'ਜਾਇ' ਨਾਲ, 'ਆਗਾਸ' ਦਾ 'ਵਾਤ' ਨਾਲ, 'ਵਿਣਾਸ' ਦਾ 'ਆਪ' ਨਾਲ, 'ਕਹਿਣ' ਦਾ 'ਦੇਣ' ਨਾਲ, 'ਆਪ' ਦਾ 'ਦਾਤ' ਨਾਲ, 'ਸਿਧ' ਦਾ 'ਬੁਧ' ਨਾਲ, 'ਵਿਗਾੜ' ਦਾ 'ਗਾਵਾਰ' ਨਾਲ, 'ਸਮਾਲੇ' ਦਾ 'ਹਾਰੇ' ਨਾਲ, 'ਸਵਾਰੇ' ਦਾ 'ਨਾਲੇ' ਨਾਲ, 'ਬਿਭੂਤਿ' ਦਾ 'ਪ੍ਰਤੀਤ' ਨਾਲ, 'ਵਾਰ' ਦਾ 'ਪਤਾਲ' ਨਾਲ, 'ਰੰਗ' ਦਾ 'ਅਨੰਤ' ਨਾਲ, 'ਨਰਿੰਦ' ਦਾ 'ਅੰਤ' ਨਾਲ, 'ਨਿਰੰਕਾਰ' ਦਾ 'ਨਿਹਾਲ' ਨਾਲ, 'ਵਰਭੰਡ' ਦਾ 'ਅੰਤ' ਨਾਲ, 'ਕਾਰ' ਦਾ 'ਨਿਹਾਲ' ਨਾਲ, 'ਰੈਣ' ਦਾ 'ਦੇਣ' ਨਾਲ, 'ਰਾਇ' ਦਾ 'ਬਤਾਈ' ਨਾਲ, 'ਵਣਜਾਰੇ' ਦਾ 'ਜੀਵਾਲੇ' ਨਾਲ, 'ਗੰਭੀਰੀ' ਦਾ 'ਬਣੀ' ਨਾਲ, 'ਸੀਗਾਰ' ਦਾ 'ਤਾਲ' ਨਾਲ, 'ਸਮਾਲੀਐ' ਦਾ 'ਵਸਾਰੀਐ' ਨਾਲ, 'ਛਲੇ' ਦਾ 'ਸਕੈ' ਤੇ 'ਰਹੈ' ਨਾਲ, 'ਤਾਲ' ਦਾ 'ਬਜਾਰ' ਨਾਲ, 'ਖਾਤ' ਦਾ 'ਹੋਤ' ਨਾਲ, 'ਤੇਰੀ' ਦਾ 'ਬੇੜੀ' ਨਾਲ, 'ਸਲਾਮ' ਦਾ 'ਮਾਨ' ਨਾਲ, 'ਅਨੇਕ' ਦਾ 'ਵੇਸ' ਨਾਲ, 'ਅਗਾਧ' ਦਾ 'ਲਾਗ' ਨਾਲ, ਆਦਿਕ ਆਦਿਕ।

ਨਿਪਟ ਤੁਕਾਂਤ ਮੇਲਣ ਲਈ ਹੀ ਨਹੀਂ, ਸਗੋਂ ਸਬਦਾਂ ਨੂੰ ਵਧੀਕ ਮਿਠ-ਆਵਾਜ਼ਾ ਤੇ ਰਾਗਾਤਿਮਕ ਬਣਾਉਣ ਲਈ ਉਨ੍ਹਾਂ ਦੀਆਂ ਮੂਲ-ਸੂਰਤਾਂ ਨੂੰ ਬਹੁਤ ਥਾਈਂ ਵਟਾ ਦਿਤਾ ਹੈ। 'ਰਸੀਏ' ਦਾ 'ਰਸੀਕ', ਪੀਤਾ ਦਾ ਪੀਕ, ਟਿਕਾਉ ਦਾ ਟੀਕ, (ਟਿੱਕਾ ਦਾ ਵੀ ਟੀਕ) ਢਿੱਕਾ

ਦਾ ਫੀਕ, ਕੀ ਦਾ ਕੀਕ, ਇਕ ਦਾ ਈਕ, ਬਣ ਗਿਆ ਹੈ। ਵਡੇ ਦਾ ਵਡਫਾ, ਕ੍ਰਿਪਾ ਦਾ ਕ੍ਰਿਪਠਾ, 'ਤਰਦੇ ਹਨ' ਦਾ ਤਰਠਾ, 'ਕਰਦੇ ਹਨ' ਦਾ ਕਰਪਫਾ ਹੋ ਗਿਆ ਹੈ। ਭੀਜੈ, ਕਢੀਜੈ, ਦਈਜੈ, ਤਨੀਜੈ, ਦਿਖੀਜੈ, ਰਵੀਜੈ, ਕਰੀਜੈ, ਰੁਲੀਜੈ, ਭਰੀਜੈ, ਸਕੀਜੈ, ਪਖੀਜੈ, ਮਰੀਜੈ, ਸੁਵੀਜੈ, ਦ੍ਰਿੜੀਜੈ ਵਿਚੋਂ ਵਧੀਕ ਮਿਠਾਸ ਝਰਦੀ ਹੈ ਕਿ ਨਹੀਂ ? ਇਵੇਂ ਹੀ ਕੇਰੈ, ਅਨੂਪੇਰੈ, ਅਗਨੇਰੈ, ਦਰਸੇਰੈ, ਲਿਲੇਰੈ, ਚਰਨੇਰੈ, ਕਹੇਰੈ, ਕਟੇਰੈ, ਪੂਰਕੇਰੈ, ਦੂਜੇਰੈ, ਨਿਰੰਕੇਰੈ, ਟੂਲੇਰੈ, ਥਾਉਂ ਥਾਈਂ ਜੜ੍ਹੇ ਹਿਲਾਏ ਜਾ ਸਕਦੇ ਹਨ ?

ਹੇਠ ਲਿਖੇ ਕਾਫੀਆ ਨੂੰ ਗਹੁ ਨਾਲ ਵਿਚਾਰਿਆ ਪਤਾ ਲਗੇਗਾ ਕਿ ਸ਼ਬਦਾਂ ਉਤੇ ਇਨ੍ਹਾਂ ਸਾਧ ਕਵੀਆ ਨੇ ਕਿਵੇਂ ਅਸਵਾਰੀ ਕੀਤੀ ਹੈ :–

ਮੇਲੰਗਾ, ਖਾਟੰਗਾ, ਬਿਟੰਗਾ, ਜਟੰਗਾ, ਕਟੋਨਾ, ਵਡੋਨਾ, ਦਸੋਨਾ; ਬੈਰਾਗਰੁ, ਕਾਗੁਰ, ਤੇ ਦਾਗਰ, ਤੁਮਨਥੇ, ਦਿਖਨਥੇ, ਦਿਨਥੇ, ਬਰਨਥੇ, ਰਸੁਨਥੇ, ਸੁਨਥਈ, ਫਿਰਥਈ, ਮਥਈ, ਧਿਆਇਥਈ, ਲਗਾ ਥਈ, ਗਥਈ, ਭਜਥਈ, ਦੰਫਾਨ, ਕਰਮਾਨ, ਬਿਸਵਾਨ, ਬੋਝਾਨ, ਸਰਾਨ, ਮੂਰਖਾਰੇ, ਅਕ੍ਰਿਤਘਨਾਰੇ, ਖਸਮਾਰੇ, ਗੁਨੀਤਾ, ਬਨੀਤਾ, ਦੁਲਭਾਇਆ, ਸਹਸਾਇਆ, ਬਿਰਦਾਇਆ, ਪਾਗਉ, ਕਰਾਗਉ, ਹੋਮਾਗਉ, ਸੀਤਲਾਗਹੁ, ਪਸਰੀਆ, ਬਜਈਆ, ਲਗਈਆ, ਲੰਘ-ਈਆ, ਪੜ੍ਹਈਆ, ਮਿਲਈਆ, ਪਲਰਈਆ, ਰੰਧਈਆ, ਬੁਹੀਆ, ਦ੍ਰਿੜ੍ਹੀਆ, ਚਮਈਆ, ਦਈਆ, ਪਰਈਆ, ਗਹਨਈਆ, ਫੋਕਟਈਆ ਸਮਦਈਆ; ਗਾਵਸਿ, ਧਾਵਸਿ; ਸਮਾਰਸਿ, ਜਾਰਸਿ; ਪਾਵਸਿ, ਟਿਕਾਵਸਿ, ਲਾਵਸਿ, ਅਟਕਾਵਸ; ਸਰਨਗੇ, ਪਾਪਗੇ, ਪਵਗੇ, ਜਨਗੇ, ਤਿਨਗੇ, ਵਡਗੇ, ਲਹੰਤੀ, ਲਿਖੰਤੀ, ਭਜੰਤੀ, ਕੁਰਬਾਨੰਤੀ, ਲਹੰਤੀ, ਟੋਵੰਤੀ, ਕ੍ਰਿਪਲੇ, ਬਾਲਲੇ, ਦਲਲੇ, ਸਾਲਕਾ, ਘਾਲਕਾ, ਜਾਲਕਾ;

ਆਲਕਾ, ਤਾਲਕਾ, ਅਨਾਲਕਾ, ਵਡਾਲਕਾ; ਤਾਈਜਾ, ਭਾਵੀਜਾ, ਕੀਜਾ ਪੀਜਾ, ਭਰਮੀਜਾ, ਤੋਲੀਜਾ, ਸ੍ਰਿਸਟੀਜਾ, ਆਘੀਜਾ, ਦ੍ਰਿਸਟੀਜਾ, ਵਰਤੀਜਾ, ਦੂਜਾ, ਪੂਜਾ; ਜਾਚੰਗਨਾ, ਤੰਗਨਾ, ਭੰਗਨਾ, ਸਰਬੰਗਨਾ, ਕਿਰਪੰਗਨਾ, ਭਰਮੰਗਨਾ, ਸੰਗਨਾ; ਤੁਮਨਛੇ, ਬਨਛੇ, ਹਨਛੇ, ਕ੍ਰਿਪਛੇ, ਦਿਨਛੇ, ਤਿਨਛੇ, ਉਰਛੇ, ਮਿਲਛੇ, ਪਈਛੇ; ਗੀਧੇ, ਬਿਲੀਧੇ; ਭਾਗਨਾ, ਸਰਨਾਗਨਾ, ਚਾਂਦਨਾ; ਆਦਿਕ ਆਦਿਕ। ਇਸ ਤੋਂ ਜਾਂ ਤਾਂ ਸਬਦ ਵਧੀਕ ਸੰਗੀਤਕ ਬਣ ਗਏ ਹਨ ਜਾਂ ਉਨ੍ਹਾਂ ਦੀ ਵਿਸੇਸਤਾ ਦ੍ਰਿੜ੍ਹ ਹੋ ਗਈ ਹੈ।

ਗੁਰੂ ਗ੍ਰੰਥ ਦੀ ਕਵਿਤਾ ਵਿਚ ਇਕ ਅਨੂਠੀ ਵਿਸੇਸ਼ਤਾ ਹੈ, ਉਸ ਦੇ ਵਾਕੰਸਾਂ ਜਾਂ ਤੁਕਾਂ ਦਾ ਲੋਕਾਂ ਦੇ ਮੁਹਾਵਰੇ ਵਿਚ ਦਾਖ਼ਲ ਹੋ ਜਾਣਾ। ਕੋਈ ਹੀ ਜਿਊਂਦੇ ਜੀਵਨ ਦੀ ਘਟਨਾ, ਆਤਮਾ ਦੀ ਚਾਲ ਜਾਂ ਦਸਾ, ਕੁਦਰਤ ਦੀ ਅਨੁਪਮ ਖੇਡ ਜਾਂ ਸਮਾਜੀ ਵਿਹਾਰ-ਕਾਰ ਹੋਵੇਗਾ, ਜਿਸ ਸੰਬੰਧੀ ਸੂਤਰ-ਰੂਪ ਅਖਾਣ ਜਾਂ ਮੁਹਾਵਰੇ ਇਸ ਕਵਿਤਾ ਵਿਚੋਂ ਨਾ ਢੂੰਡੇ ਜਾ ਸਕਣ। ਪੰਜਾਬ ਦੇ ਸਭਿਆਚਾਰ ਦਾ ਉਹ ਅਨਿਖੜ ਅੰਗ ਹੀ ਤਾਂ ਬਣ ਗਏ ਹਨ ਤੇ ਆਮ ਲੋਕਾਈ, ਬਿਨਾਂ ਧਰਮ ਦੇ ਵਿਤਕਰੇ ਦੇ, ਉਨ੍ਹਾਂ ਨੂੰ ਇਵੇਂ ਦੁਹਰਾਂਦੀ ਹੈ, ਜਿਵੇਂ ਉਹੀ ਉਸਦਾ ਜੀਵਨ-ਆਧਾਰ ਹੋਣ। ਆਮ ਲੋਕਾਈ ਜੀਊਂਦੀ ਹੀ ਮੁਹਾ-ਵਰਿਆਂ ਦੇ ਸਿਰ ਉਤੇ ਹੈ – ਏਹੀ ਉਸਦੇ ਜੀਵਨ-ਫਲਸਫੇ ਦਾ ਨਚੋੜ ਹਨ, ਉਸ ਨੂੰ ਕੀ ਪਰਮ-ਤਤ ਤੇ ਕੀ ਜੀਵਨ ਖੇਡ ਲਈ ਸਾਰੀ ਪ੍ਰੇਰਨਾ ਏਥੋਂ ਹੀ ਮਿਲਦੀ ਹੈ। ਇਨ੍ਹਾਂ ਅਖਾਣਾਂ ਦੀ ਜਿਥੇ ਬੋਲੀ ਸਾਧਾਰਨ ਤੇ ਤੋਲ ਸਹਿਜੇ ਹੀ ਮੂੰਹ ਚੜ੍ਹ ਜਾਣ ਵਾਲਾ ਹੈ, ਉਥੇ ਇਹ ਕਿਸੇ ਵਿਸ਼ੇਸ ਧਰਮ ਸਿਖਿਆ ਨਾਲ ਅਟੁਟ ਨਹੀਂ ਬਧੇ ਤੇ ਸਾਰਾ ਸੰਸਾਰ ਇਨ੍ਹਾਂ ਤੋਂ ਇਕ ਸਮਾਨ ਪ੍ਰੇਰਨਾ ਲੈ ਸਕਦਾ ਹੈ। ਹੇਠ ਲਿਖੀਆਂ ਉਦਾਹਰਨਾਂ ਵਿਚੋਂ ਸਾਡੇ ਕਥਨ ਦੀ ਪੁਸ਼ਟੀ ਲਭੀ ਜਾ ਸਕਦੀ ਹੈ :–

੧. ਜੋ ਸਚਿ ਰਤੇ ਤਿਨ ਸਚੋ ਭਾਵੈ ।
੨. ਨਿਰਗੁਣ ਸਰਗੁਣੁ ਆਪੇ ਸੋਈ ।
੩. ਸਚੈ ਮਾਰਗਿ ਚਲਦਿਆ, ਉਸਤਤਿ ਕਰੇ ਜਹਾਨ ।
੪. ਪਰਮੇਸਰ ਤੇ ਭੁਲਿਆ ਵਿਆਪਨਿ ਸਭੇ ਰੋਗ ।
੫. ਸਤਿਗੁਰ ਸੇਵਹਿ ਘਰ ਮਾਹਿ ਉਦਾਸਾ ।
੬. ਨਾਨਕ ਜਗੁ ਧੂਏ ਕਾ ਧਵਲਹਰ ।
੭. ਕੈਹਾ ਕੰਚਨ ਤੁਟੈ ਸਾਰ ।
੮. ਮਛੀ ਤਾਰੂ ਕਿਆ ਕਰੇ, ਪੰਛੀ ਕਿਆ ਆਕਾਸ ।
੯. ਜਾ ਪੱਕਾ ਤਾ ਕਟਿਆ, ਰਹੀ ਸੁ ਪਲਰਿ ਵਾੜਿ ।
੧੦. ਜੇ ਜੀਵੈ ਪਤਿ ਲਥੀ ਜਾਇ । ਸਭੁ ਹਰਾਮੁ ਜੇਤਾ ਕਿਛੁ ਖਾਇ
੧੧. ਹੱਕ ਪਰਾਇਆ ਨਾਨਕਾ, ਉਸ ਸੂਅਰ ਉਸ ਗਾਇ ।
੧੨. ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ।
੧੩. ਪੜਿਆ ਮੂਰਖ ਆਖੀਏ, ਜਿਸੁ, ਲਬੁ, ਲੋਭੁ, ਅਹੰਕਾਰਾ ।
੧੪. ਰਾਹ ਦੋਵੈ ਇਕ ਜਾਣੈ ਸੋਈ ਸਿੱਝਸੀ ।
੧੫. ਪੁਤੀ ਗੰਢ ਪਵੈ ਸੰਸਾਰ ।
੧੬. ਤਤੁ ਪਛਾਣੈ ਸੋ ਪੰਡਤ ਹੋਈ ।
੧੭. ਜੇਹਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤ ।
੧੮. ਕੀਤਾ ਕਿਛੂ ਨ ਹੋਵਈ, ਲਿਖਿਆ ਧੁਰਿ ਸੰਜੋਗ ।
੧੯. ਜੇਹਾ ਬੀਜੈ ਸੋ ਲੁਣੈ, ਮਥੈ ਜੋ ਲਿਖਿਆਸ ।
੨੦. ਮਾਣਕ ਮੋਤੀ ਨਾਮੁ ਪ੍ਰਭ, ਉਨ ਲਗੈ ਨਾਹੀ ਸੰਨ੍ਹਿ ।
੨੧. ਸਹਸਾ ਇਹ ਸੰਸਾਰੁ ਹੈ, ਮਰਿ ਜੰਮੈ ਆਇਆ ਜਾਇਆ ।
੨੨. ਮਾਰਣ ਪਾਹਿ ਹਰਾਮ ਮਹਿ, ਹੋਇ ਹਲਾਲ ਨ ਜਾਇ ।
੨੩. ਦੇ-ਦੇ ਬਾਵਹੁ ਦਿਤਾ ਚੰਗਾ ਮਨਮੁਖ ਐਸਾ ਜਾਣੀਐ ।

੨੪. ਦਾਤ ਪਿਆਰੀ, ਵਿਸਰਿਆ ਦਾਤਾਰ।

੨੫. ਭਗਤਾ ਤੈ ਸੈਸਾਰੀਆ, ਜੋੜੁ ਕਦੇ ਨ ਆਇਆ।

੨੬. ਸੇਈ ਪੂਰੇ ਸਾਹੁ, ਵਖਤੈ ਉਪਰਿ ਲੜਿ ਮੁਇ।

੨੭. ਜੇ ਹੋਵੈ ਨਦਰਿ ਸਰਾਫ ਕੀ, ਬਹੁੜ ਨ ਪਾਈ ਤਾਉ।

੨੮ ਆਖਣ ਆਖਿ ਨ ਰੱਜਿਆ, ਸੁਨਣਿ ਨ ਰਜੇ ਕੰਨ।

੨੯. ਪੜਿਐ ਨਾਹੀ ਭੇਦ, ਬੁਝਿਐ ਪਾਵਣਾ।

੩੦. ਸਰ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ।

੩੧. ਵਾਟ ਨ ਕਰਈ ਮਾਮਲਾ, ਜਾਣੈ ਮਿਹਮਾਣੁ।

੩੨. ਹੰਸ, ਹੇਤ, ਲੋਭ, ਕੋਪ, ਚਾਰੇ ਨਦੀਆਂ ਅੱਗਿ।

੩੩. ਜਿਤ ਘਟਿ ਸਚੁ ਨ ਪਾਇ ਸੁ ਭੰਨਿ ਘੜਾਈਐ।

੩੪. ਜਿਸਕਾ ਗ੍ਰਿਹਿ, ਤਿਨਿ ਦੀਆ ਤਾਲਾ।

੩੫. ਮਰਣਹਾਰੁ ਇਹੁ ਜੀਅਰਾ ਨਾਹੀ।

੩੬. ਕਾਠ ਕੀ ਪੁਤਰੀ, ਕਹਾ ਕਰੈ ਬਪੁਰੀ, ਖਿਲਾਵਨਹਾਰੋ ਜਾਨੈ।

੩੭. ਪੂਰਬ ਕਰਮ ਅੰਕੁਰ ਜਬ ਪ੍ਰਗਟੇ,
ਭੇਟਿਓ ਪੁਰਖ ਰਸਿਕ ਬੈਰਾਗੀ।

੩੮. ਊਂਧੈ ਭਾਂਡੈ ਟਿਕੈ ਨ ਕੋਇ।

੩੯. ਭੂਖੇ ਪ੍ਰੀਤਿ ਹੋਵੈ ਅੰਨ ਖਾਇ।

੪੦. ਬਿਸੀਅਰ ਕਉ ਬਹੁ ਦੂਧੁ ਪੀਆਈਐ,
ਬਿਖੁ ਨਿਕਸੈ ਫੋਲ ਫੁਲੀਠਾ।

੪੧. ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ।

੪੨. ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ।

੪੩: ਸਾਰਿੰਗ ਪ੍ਰੀਤਿ ਬਸੈ ਜਲ ਧਾਰਾ।

੪੪. ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ।

੬੪. ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ।
(ਕਬੀਰ)
੬੫. ਮਾਖੀ ਚੰਦਨ ਪਰਹਰੈ, ਜਹ ਬਿਰੰਧ ਤਹ ਜਾਇ। (,,)
੬੬. ਅੰਧੇ ਏਕ ਨ ਲਾਗਈ, ਜਿਉਂ ਬਾਂਸੁ ਬਜਾਈਐ ਫੂਕ।
੬੭. ਪੰਡਿਤ ਪੰਡਿਤ ਜਲਿ ਮੂਏ, ਮੂਰਖ ਉਬਰੈ ਭਾਗਿ। (ਕਬੀਰ)
੬੮. ਕਬੀਰ ਜਿਨਹੁ ਕਿਛੂ ਜਾਨਿਆ ਨਹੀ,
ਤਿਨ ਸੁਖ ਨੀਦ ਬਿਹਾਇ।
ਹਮਹੁ ਜੁ ਬੂਝਾ ਬੂਝਨਾ, ਪੂਰੀ ਪਰੀ ਬਲਾਇ।
੬੯. ਵਰਮੀ ਮਾਰੀ, ਸਾਪ ਨ ਮੂਆ।
੭੦. ਅਲਹੁ ਏਕੁ ਮਸੀਤਿ ਬਸਤੁ ਹੈ,
ਅਵਰੁ ਮੁਲਖੁ ਕਿਸੁ ਕੇਰਾ ?
੭੧. ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ।
੭੨. ਪਰਾਈ ਅਮਾਣ ਕਿਉ ਰਖੀਐ, ਦਿਤੀ ਹੀ ਸੁਖ ਹੋਇ।
੭੩. ਅਕਲੀ ਸਾਹਿਬ ਸੇਵੀਐ, ਅਕਲੀ ਪਾਈਐ ਮਾਨੁ।
੭੪. ਘਲੇ ਆਵਹਿ ਨਾਨਕਾ, ਸਦੇ ਉਠੀ ਜਾਹਿ।
੭੫. ਓਢੈ ਬਸਤੁ ਕਾਜਰ ਮਹਿ ਪਰਿਆ,
ਬਹੁਰਿ ਬਹੁਰਿ ਫਿਰਿ ਝਾਰੈ।
੭੬. ਇਸਤ੍ਰੀ ਰੂਪ ਚੇਰੀ ਕੀ ਨਿਆਈ,
ਸੋਭ ਨਹੀ ਬਿਨੁ ਭਰਤਾ ਰੇ।
੭੭. ਲਬ ਅੰਧੇਰਾ ਬੰਦੀਖਾਨਾ, ਅਉਗਣੁ ਪੈਰਿ ਲੁਹਾਰੀ।
੭੮. ਕਤ ਜਾਈਐ ਰੇ ਘਰ ਲਾਗੋ ਰੰਗ। (ਰਾਮਾਨੰਦ)
੭੯. ਐਸੇ ਬਨਜ ਸਿਉ ਨਹੀ ਨ ਕਾਜੁ।
ਜਿਹ ਘਟੈ ਮੂਲੁ, ਨਿਤ ਬਢੈ ਬਿਆਜੁ।
੮੦. ਘਰਿ ਘਰਿ ਮੀਆ ਸਭਨਾਂ ਜੀਆਂ, ਬੋਲੀ ਅਵਰ ਤੁਮਾਰੀ।

੪੫. ਮਾਰੂ ਮੀਹ ਨ ਤ੍ਰਿਪਤਿਆ, ਅੱਗੀ ਲਹੈ ਨ ਭੁੱਖ ।
੪੬. ਰਾਜਾ ਰਾਜਿ ਨ ਤ੍ਰਿਪਤਿਆ, ਸਾਇਰ ਭਰੇ ਕਿ ਸੁੱਕ ।
੪੭. ਸੁਖ ਦੁਖੁ ਦੁਇ ਦਰਿ ਕਪੜੇ, ਪਹਿਰਹਿ ਜਾਇ ਮਨੁੱਖ ।
੪੮. ਜਿਥੈ ਬੋਲਣ ਹਾਰੀਐ, ਤਿਥੈ ਚੰਗੀ ਚੁੱਪ ।
੪੯. ਸਿਰਿ ਧਰਿ ਚਲੀਐ, ਸਹੀਐ ਭਾਰੁ ।
੫੦. ਅੱਗੀ ਪਾਲਾ ਕਿ ਕਰੇ, ਸੂਰਜ ਕੇਹੀ ਰਾਤ ।
੫੧. ਦੇਹੀ ਮਾਟੀ, ਬੋਲੈ ਪਉਣੁ ।
ਬੁਝੁ ਰੇ ਗਿਆਨੀ, ਮੂਆ ਹੈ ਕਉਣੁ ।
੫੨. ਨਾਨਕ ਮਨਮੁਖਿ ਬੋਲਣੁ ਵਾਉ ।
੫੩. ਨਾਲਿ ਕਿਰਾੜਾ ਦੋਸਤੀ, ਕੂੜੈ ਕੂੜੀ ਪਾਇ ।
੫੪. ਰਤੇ ਸੇਈ ਜਿ ਮੁਖੁ ਨ ਮੋੜੰਨਿ, ਜਿਨੀ ਸਿਞਾਤਾ ਸਾਈ ।
੫੫. ਝੜਿ ਝੜਿ ਪਵਦੇ ਕਚੇ ਬਿਰਹੀ, ਜਿਨਾ ਬਾਰਿ ਨ ਆਈ ।
੫੬. ਉਸ ਸਾਚੇ ਦੀਬਾਨ ਮਹਿ ਪਲਾ ਨ ਪਕਰੈ ਕੋਇ । (ਕਬੀਰ)
੫੭. ਮੁਲਾ ਮੁਨਾਰੇ ਕਿਆ ਚੜਹਿ, ਸਾਈ ਨ ਬਹਰਾ ਹੋਇ । (,,)
੫੮. ਕਬੀਰ ਧਰਤੀ ਸਾਧ ਕੀ, ਤਸਕਰ ਬੈਸਹਿ ਗਾਹਿ ।
(ਗੁਰੂ ਅਰਜਨ)
੫੯. ਕਬੀਰ ਮਨ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ
(ਕਬੀਰ)
੬੦. ਓਇ ਭੀ ਚੰਦਨੁ ਹੋਇ ਰਹੇ, ਬਸੇ ਜੁ ਚੰਦਨ ਪਾਸਿ । (ਕਬੀਰ)
੬੧. ਚੰਦਨ ਕੈ ਨਿਕਟੇ ਬਸੈ, ਬਾਸੁ ਸੁਗੰਧੁ ਨ ਹੋਇ ।
੬੨. ਸੰਤੁ ਮਾਖਨ ਖਾਇਆ, ਛਾਛਿ ਪੀਐ ਸੰਸਾਰੁ । (ਕਬੀਰ)
੬੩. ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ । (,,)

੮੧. ਆਪੇ ਛਿੰਝ ਪਵਾਇ, ਮਲਾਖੜਾ ਰਚਿਆ ।
੮੨. ਚੂਹਾ ਖਡ ਨ ਮਾਵਈ, ਤਿਕਲਿ ਬੰਨੈ ਛਜ ।
੮੩. ਰੂਪੈ ਕਾਮੈ ਦੋਸਤੀ, ਭੁਖੈ ਸਾਦੈ ਗੰਢ ।
੮੪. ਕਾਲੁ ਚਲਾਏ ਬੰਨਿ੍ ਕੋਇ ਨ ਰਖਸੀ ।
੮੫. ਸਾਧ ਕ੍ਰਿਪਾ ਤੇ ਸੂਕਾ ਹਰਿਆ ।
੮੬. ਇਹੁ ਮਨੁ ਆਰਸੀ, ਕੋਈ ਗੁਰਮੁਖ ਵੇਖੈ ।
੮੭. ਮੀਹੁ ਪਇਆ ਪ੍ਰਮੇਸਰਿ ਪਾਇਆ ।
੮੮. ਸਭਨਾ ਸਾਹੁਰੈ ਵੰਞਣਾ, ਸਭਿ ਮੁਕਲਾਵਣਹਾਰ ।
੮੯. ਮਨ ਪਰਦੇਸੀ ਜੇ ਥੀਐ, ਸਭ ਸਾਥ ਪਰਾਇਆ ।
੯੦. ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰ ।
੯੧. ਭੁਲਣ ਅੰਦਰਿ ਸਭੁ ਕੋ, ਅਭੁਲੁ ਗੁਰੂ ਕਰਤਾਰ ।
੯੨. ਗੁਰੂ ਜਿਨਾ ਕਾ ਅੰਧੁਲਾ, ਚੇਲੇ ਨਾਹੀ ਠਾਉ ।
੯੩. ਸੋਈ ਮੌਲਾ, ਜਿਨਿ ਜਗੁ ਮਉਲਿਆ !
੯੪. ਬਿਨੁ ਤੇਲੁ ਦੀਵਾ ਕਿਉ ਜਲੈ ?
੯੫. ਸੁੰਞੇ ਘਰ ਕਾ ਪਾਹੁਣਾ, ਜਿਉ ਆਇਆ, ਤਿਉ ਜਾਇ ।
੯੬. ਆਪਣੀ ਖੇੜੀ ਰਖਿ ਲੈ, ਕੂੰਜ ਪੜੈਗੀ ਖੇਤਿ ।
੯੭. ਜਿਸ ਹੀ ਕੀ ਸਿਰਕਾਰ ਹੈ, ਤਿਸਹੀ ਕਾ ਸਭੁ ਕੋਇ ।
੯੮. ਵਿਚਿ ਦੁਨੀਆ ਸੇਵ ਕਮਾਈਐ ।
ਤਾ ਦਰਗਹ ਬੈਸਣ ਪਾਈਐ ।
੯੯. ਆਪਿ ਬੀਜਿ ਆਪੇ ਹੀ ਖਾਇ ।
੧੦੦. ਮਰਣੈ ਕੀ ਚਿੰਤਾ ਨਹੀ, ਜੀਵਣ ਕੀ ਨਹੀ ਆਸ ।
੧੦੧. ਤੂੰ ਦਰਿਆਉ ਦਾਨਾ ਬੀਨਾ, ਮੈ ਮਛੁਲੀ ਕੈਸੇ ਅੰਤ ਲਹਾ ।
੧੦੨. ਸੋ ਡਰੈ ਜੋ ਪਾਪ ਕਮਾਇਦਾ, ਧਰਮੀ ਵਿਗਸੇਤ ।
੧੦੩. ਜਿਸ ਪਿੰਜਰ ਮਹਿ ਬਿਰਹਾ ਨਹੀਂ ਸੋ ਪਿੰਜਰੁ ਲੈ ਜਾਰਿ ।

੧੦੪. ਸੋਚੈ ਸੋਚਿ ਨਾ ਹੋਵਈ, ਜੇ ਸੋਚੀ ਲਖ ਵਾਰ।
੧੦੫. ਜੋਰ ਨ ਜੁਗਤੀ ਛੁਟੈ ਸੰਸਾਰ।
੧੦੬. ਲੇਖੈ ਬੋਲਣੁ ਬੋਲਣਾ, ਲੇਖੈ ਖਾਣਾ ਖਾਉ।
੧੦੭. ਕਰਮੀ ਆਵਹਿ ਕਪੜਾ, ਨਦਰੀ ਮੋਖ ਦੁਆਰ।
੧੦੮. ਮਨ ਜੀਤੈ ਜਗ ਜੀਤ।
੧੦੯. ਕਿਆ ਜੰਗਲ ਢੂਢੀ ਜਾਇ ਮੈ ਘਰਿ ਬਨੁ ਹਰਿਆਵਲਾ।
੧੧੦. ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ।
੧੧੧. ਕੁੰਭੇ ਬਧਾ ਜਲੁ ਰਹੈ, ਜਲ ਬਿਨੁ ਕੁੰਭੁ ਨ ਹੋਇ।
੧੧੨. ਧਰਿ ਤਾਰਾਜੂ ਤੋਲੀਐ, ਨਿਵੈ ਸੁ ਗਉਰਾ ਹੋਇ।
੧੧੩. ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ।
੧੧੪. ਸਾਹਿਬ ਸੇਤੀ ਹੁਕਮ ਨ ਚਲੈ, ਕਹੀ ਬਣੈ ਅਰਦਾਸ।
੧੧੫. ਇਹ ਕਨੇਹੀ ਆਸਕੀ, ਦੂਜੇ ਲਗੈ ਜਾਇ ?
੧੧੬. ਖਾਣਾ ਪੀਣਾ ਪਵਿਤ੍ਰ ਹੈ, ਦਿਤੋਨੁ ਰਿਜਕੁ ਸੰਬਾਹਿ।
੧੧੭. ਪਹਿਲਾ ਪਾਣੀ ਜੀਉ ਹੈ, ਜਿਤੁ ਹਰਿਆ ਸਭੁ ਕੋਇ।
੧੧੮. ਸਲਾਮ ਜਬਾਬ ਦੋਵੇਂ ਕਰੈ, ਮੁਢੋ ਘੁਥਾ ਜਾਇ।
੧੧੯. ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ।
੧੨੦. ਸੀਸ ਨਿਵਾਇਐ ਕਿਆ ਥੀਐ ਜਾ ਰਿਦੈ ਕਸੁਧੇ ਜਾਹਿ।
੧੨੧. ਆਸਕ ਇਹ ਨਾ ਆਖੀਐ ਜੋ ਲੇਖੈ ਵਰਤੈ ਸੋਇ।
੧੨੨. ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸ ਮਾਹਿ।
੧੨੩. ਕੂੜੁ ਰਾਜਾ, ਕੂੜੁ ਪਰਜਾ, ਕੂੜੁ ਸਭ ਸੰਸਾਰ।
੧੨੪. ਇਹੁ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ।
੧੨੫. ਰੋਟੀਆ ਕਾਰਨ ਪੂਰਹਿ ਤਾਲ।
੧੨੬. ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ।
੧੨੭. ਦੁਖ ਦਾਰੂ, ਸੁਖ ਰੋਗ ਭਇਆ।

੧੨੮. ਨਦੀਆ ਵਾਹੁ ਵਿਛੁੰਨਿਆ, ਮੇਲਾ ਸੰਜੋਗੀ ਰਾਮ ।

੧੨੯. ਜੋ ਮੈ ਕੀਆ ਸੋ ਮੈ ਪਾਇਆ, |
ਦੋਸ ਨ ਦੀਜੈ ਅਵਰ ਜਨਾ ।

੧੩੦. ਦਦੈ ਦੋਸ ਨ ਦੇਊ ਕਿਸੈ, ਦੋਸੁ ਕਰੰਮਾ ਆਪਣਿਆ ।

੧੩੧. ਮਨ ਤੂੰ ਜੋਤਿ ਸਰੂਪ ਹੈ, ਅਪਣਾ ਮੂਲੁ ਪਛਾਣੁ ।

੧੩੨, ਟੂਟੀ ਤੰਤੁ ਨ ਬਜੈ ਰਬਾਬੁ ।

੧੩੩. ਪਾਤੀ ਤੋਰੈ ਮਾਲਿਨੀ, ਪਾਤੀ ਪਾਤੀ ਜੀਉ । (ਕਬੀਰ)

੧੩੪. ਸੁੰਨਤਿ ਕੀਏ ਤੁਰਕ ਜੇ ਹੋਇਗਾ,
ਅਉਰਤ ਕਾ ਕਿਆ ਕਰੀਐ ? (,,)

੧੩੫. ਕੋਟਿ ਮਧੇ ਕੋ ਵਿਰਲਾ ਸੇਵਕ, ਹੋਰਿ ਸਗਲੇ ਬਿਉਹਾਰੀ ।

੧੩੬. ਮਾਇਆ ਹੋਈ ਨਾਗਨੀ, ਜਗਤਿ ਰਹੀ ਲਪਟਾਇ ।

੧੩੭. ਮਨਮੁਖ ਊਧਾ ਕਉਲੁ ਹੈ ।

੧੩੮. ਪ੍ਰੇਮ ਪਟੋਲਾ ਤੈ ਸਹਿ ਦਿਤਾ, ਢੱਕਣ ਕੂ ਪਤਿ ਮੇਰੀ ।

੧੩੯. ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ
ਵਿਚੇ ਹੋਵੈ ਮੁਕਤਿ ।

੧੪੦. ਕੜਛੀਆ ਫਿਰੰਨਿ ਸੁਆਉ ਨ ਜਾਣਨਿ ਸੁੰਞੀਆਂ ।

੧੪੧. ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵੈ ।
(ਕਬੀਰ)

੧੪੨. ਮਨੋ ਕਠੋਰ, ਮਰੈ ਬਾਨਾਰਸ, ਨਰਕ ਨਾ ਬਾਂਚਿਆ ਜਾਈ
ਹਰਿ ਕਾ ਸੰਤ ਮਰੈ ਹਾੜੰਬੈ, ਸਗਲੀ ਸੈਨ ਤਰਾਈ

੧੪੩. ਹੁਕਮ ਕਰੈ ਮੂਰਖ ਗਾਵਾਰ

੧੪੪. ਕਿਤੀ ਇਤੁ ਦਰਿਆਇ, ਵੰਞਨਿ ਵਹਦਿਆ ।

੧੪੫. ਦੁਧ ਬਿਨੁ ਧੇਨੁ, ਪੰਖ ਬਿਨੁ ਪੰਖੀ,

ਜਲ ਬਿਨੁ ਉਤਭੁਜ ਕਾਮਿ ਨਾਹੀ।

੧੪੬. ਸੂਰਜ ਏਕੋ-ਰੁਤਿ ਅਨੇਕ।

੧੪੭. ਵਿਦਿਆ ਵੀਚਾਰੀ ਤਾਂ ਪਰਉਪਕਾਰੀ।

੧੪੮. ਲਖ ਮੜਿਆ ਕਰਿ ਏਕਠੇ ਏਕ ਰਤੀ ਲੈ ਭਾਹਿ।

੧੪੯. ਜੰਮਣੁ ਮਰਣਾ ਹੈ ਸੰਸਾਰੁ।

੧੫੦. ਤੂੰ ਦਰੀਆਉ ਸਭ ਤੁਝ ਹੀ ਮਾਹਿ।

੧੫੧. ਦਿਨ ਤੇ ਸਰਪਰ ਪਉਸੀ ਰਾਤਿ।

੧੫੨. ਰੈਣਿ ਗਈ ਫਿਰਿ ਹੋਇ ਪਰਭਾਤਿ।

੧੫੩. ਵਰਮੀ ਮਾਰੀ, ਸਾਪੁ ਨ ਮਰਈ।

੧੫੪. ਉਘਰਿ ਗਇਆ ਜੈਸਾ ਖੋਟਾ ਢਬੂਆ,
ਨਦਰਿ ਸਰਾਫਾ ਆਇਆ।

੧੫੫. ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ,
ਕੋਈ ਹਰਿਆ ਬੂਟੁ ਰਹਿਓ ਰੀ।

੧੫੬. ਲੋਗਨ ਸਿਉ ਮੇਰਾ ਠਾਠਾ ਬਾਗਾ।

੧੫੭. ਪੋਖਰੁ ਨੀਰ ਵਿਰੋਲੀਐ, ਮਾਖਨੁ ਨਹੀ ਰੀਸੈ।

੧੫੮. ਆਪੁ ਨ ਚੀਨੈਂ, ਬਾਜੀ ਹਾਰੀ।

੧੫੯. ਆਪਸ ਕਉ ਜੋ ਜਾਣੈ ਨੀਚਾ।
ਸੋਊ ਗਨੀਐ ਸਭ ਤੇ ਊਚਾ।

੧੬੦. ਗਲ ਪਾਥਰ ਕੈਸੇ ਤਰੈ ਅਥਾਹ।

੧੬੧. ਬਟਾਊ ਸਿਉ ਜੋ ਲਾਵੈ ਨੇਹ।
ਤਾਕੈ ਹਾਥਿ ਨ ਆਵਹ ਕੇਹ।

੧੬੨. ਚੰਦਨ ਲੇਪੁ ਉਤਾਰੈ ਧੋਇ।
ਗਰਧਪ ਪ੍ਰੀਤਿ ਭਸਮ ਸੰਗਿ ਹੋਇ।

੧੬੩. ਜਿਨਾ ਅੰਦਰਿ ਉਮਥਲਿ, ਸੇਈ ਜਾਣਨਿ ਸੂਲੀਆ।

੧੬੪ ਪੇਡੁ ਮੁੰਢਾਹੂ ਕੱਟਿਆ, ਤਿਸੁ ਡਾਲ ਸੁਕੰਦੇ ।
੧੬੫. ਵੇਮੁਖ ਹੋਏ ਰਾਮ ਤੇ ਜਿਉ ਤਸਕਰ ਉਪਰਿ ਸੂਲਿ ।
੧੬੬. ਵਾਊ ਸੰਦੇ ਕਪੜੇ ਪਹਰਹਿ ਗਰਬ ਗਵਾਰ ।
੧੬੭. ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ ।
੧੬੮. ਮਾਇਆਧਾਰੀ ਅਤਿ ਅੰਨਾ ਬੋਲਾ ।
੧੬੯. ਹੰਸਾ ਸੇਤੀ ਚਿਤ ਉਲਾਸਹਿ, ਕੁਕੜ ਦੀ ਓਡਾਰੀ ।
੧੭੦. ਜੇਵੇਹੇ ਕਰਮ ਕਮਾਂਵਦਾ, ਤੇਵੇਹੇ ਫਲਤੇ ।
੧੭੧. ਹਮਰੇ ਕਪਰੇ ਨਿੰਦਕੁ ਧੋਇ ।
੧੭੨. ਜੀਵਤ ਪਿਤਰ ਨ ਮਾਨੈ ਕੋਊ,
ਮੂਏ ਸਰਾਧ ਕਰਾਈ । (ਕਬੀਰ)
੧੭੩. ਕਹੁ ਕਬੀਰ ਗੂੰਗੈ ਗੁੜੁ ਖਾਇਆ,
ਪੂਛੇ ਤੇ ਕਿਹਾ ਕਹੀਐ । (ਕਬੀਰ)
੧੭੪. ਹਰੀ ਅੰਗੂਰੀ ਗਦਹਾ ਚਰੈ ।
ਨਿਤ ਉਠਿ ਹਾਸੈ, ਹੀਗੈ, ਮਰੈ ।
੧੭੫. ਨਗਨ ਫਿਰਤ ਜੋ ਪਾਈਐ ਜੋਗੁ ।
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ । (ਕਬੀਰ)
੧੭੬. ਮੂੰਡ ਮੁੰਡਾਏ ਜੋ ਸਿਧਿ ਪਾਈ ।
ਮੁਕਤੀ ਭੇਡ ਨ ਗਈਆ ਕਾਈ । (,,)
੧੭੭. ਬਿੰਦੁ ਰਾਖਿ ਜੋ ਤਰੀਐ ਭਾਈ ।
ਖੁਸਰੈ ਕਿਉ ਨ ਪਰਮਗਤਿ ਪਾਈ । (,,)
੧੭੮. ਜਉ ਲਉ ਪੋਟ ਉਠਾਈ ਚਲਿਅਉ,
ਤਉ ਲਉ ਡਾਨ ਭਰੇ ।
੧੭੯. ਮਨੁ ਕੁੰਚਰ, ਕਾਇਆ ਉਦਿਆਨੈ ।
੧੮੦. ਪੇਖੰਦੜੇ ਕੀ ਭੁਲ, ਤੁੰਮਾ ਦਿਸਮੁ ਸੋਹਣਾ ।

੧੮੧. ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ।
੧੮੨. ਬਾਦਲ ਬਿਨੁ ਬਰਖਾ ਹੋਈ। ਜਉ ਤਤੁ ਬਿਚਾਰੈ ਕੋਈ।
(ਨਾਮਦੇਵ)
੧੮੩. ਚੋਰ ਕੀ ਹਾਮਾ ਭਰੇ ਨ ਕੋਇ।
੧੮੪. ਧਨੁ ਜੋਬਨ ਆਕ ਕੀ ਛਾਇਆ।
੧੮੫. ਗਰੀਬੀ ਗਦਾ ਹਮਾਰੀ।
੧੮੬. ਖੰਨਲੀ ਧੋਤੀ ਉਜਲੀ ਨ ਹੋਵਈ, ਜੇ ਸਉ ਧੋਵਣ ਪਾਹੁ।
੧੮੭. ਸਾਹਿਬ ਮੇਰਾ ਨੀਤ ਨਵਾਂ, ਸਦਾ ਸਦਾ ਦਾਤਾਰ।
੧੮੮. ਭੂਖੇ ਭਗਤਿ ਨ ਕੀਜੈ। ਯਹ ਮਾਲਾ ਅਪਨੀ ਲੀਜੈ।
(ਕਬੀਰ)
੧੮੯. ਬੰਨਿ ਬਕਰੀ, ਸੀਹੁ ਹਢਾਇਆ।
੧੯੦. ਆਪੇ ਜੰਤੀ ਜੰਤੁ ਹੈ ਪਿਆਰਾ
ਜਨ ਨਾਨਕ ਵਜਹਿ ਵਜਾਇਆ।
੧੯੧. ਸਗਲ ਬਨਸਪਤਿ ਮਹਿ ਬੈਸੰਤਰੁ,
ਸਗਲ ਦੂਧ ਮਹਿ ਘੀਆ।
੧੯੨. ਮ੍ਰਿਗ ਤ੍ਰਿਸਨਾ ਅਰ ਸੁਪਨ ਮਨੋਰਥ,
ਤਾਕੀ ਕਛੁ ਨ ਵਡਾਈ।
੧੯੩. ਜਿਥੈ ਜਾਇ ਬਹੀਐ ਭਲਾ ਕਹੀਐ।
੧੯੪. ਮਨਮੁਖਾ ਨਾਲੋ ਤੁਟੀਆ ਭਲੀ
ਜਿਨਾ ਮਾਇਆ ਮੋਹਿ ਪਿਆਰੁ।
੧੯੫. ਨਾਨਕ ਸੋ ਪ੍ਰਭੁ ਸਿਮਰੀਐ, ਤਿਸੁ ਦੇਹੀ ਕਉ ਪਾਲਿ।
੧੯੬. ਨਾਨਕ ਸੇ ਅਖੜੀਆਂ ਬਿਅੰਨ, ਜਿਨੀ ਡਿਸੰਦੋ ਮਾਪਿਰੀ।
੧੯੭. ਏਥੈ ਜਾਣੈ ਸੁ ਜਾਇ ਸਿਞਾਣੈ,
ਹੋਰੁ ਫਕੜੁ ਹਿੰਦੂ ਮੁਸਲਮਾਣੈ।

੧੯੮. ਸਭਨਾ ਕਾ ਦਰਿ ਲੇਖਾ ਹੋਇ ।
ਕਰਣੀ ਬਾਝਹੁ ਤਰੈ ਨ ਕੋਇ ।
੧੯੯. ਸਚੁ ਪੁਰਾਣਾ ਹੋਵੈ ਨਾਹੀ, ਸੀਤਾ ਕਦੇ ਨ ਪਾਟੈ ।
੨੦੦. ਨਾਨਕ ਇਹ ਜੀਉ ਮਛਲੀ, ਝੀਵਰ ਤ੍ਰਿਸਨਾ ਕਾਲੁ ।
੨੦੧. ਨਾਨਕ ਚਿੰਤਾ ਮਤਿ ਕਰਹੁ, ਚਿੰਤਾ ਤਿਸ ਹੀ ਹੇਇ ।
੨੦੨ ਕਾਹੇ ਰੇ ਮਨ ਚਿਤਵਹ ਉਦਮੁ
ਜਾ ਆਹਰ ਹਰ ਜੀਉ ਪਰਿਆ ।
੨੦੩. ਨਾਨਕ ਦੁਖੀਆ ਸਭੁ ਸੰਸਾਰੁ ।
੨੦੪. ਮਾਟੀ ਕਾ ਕਿਆ ਧੋਪੈ ਸੁਆਮੀ ?
੨੦੫ ਕਾਇਆ ਨਗਰੀ, ਇਹ ਮਨੁ ਰਾਜਾ,
ਪੰਚ ਵਸਹਿ ਵੀਚਾਰੀ ।
੨੦੬. ਐਸਾ ਕੰਮ ਮੂਲੇ ਨ ਕੀਚੈ ਜਿਤ ਅੰਤਿ ਪਛੋਤਾਈਐ ।
੨੦੭. ਕਾਮੁ ਕ੍ਰੋਧੁ ਕਾਇਆ ਕਉ ਗਾਲੈ
ਜਿਉ ਕੰਚਨ ਸੋਹਾਗਾ ਢਾਲੈ ।
੨੦੮. ਪਾਪੁ ਬੁਰਾ, ਪਾਪੀ ਕਉ ਪਿਆਰਾ ।
੨੦੯. ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ ।
੨੧੦. ਤੂਟੀ ਤੰਤ ਰਬਾਬ ਕੀ, ਵਾਜੈ ਨਹੀ ਵਿਜੋਗ ।
੨੧੧. ਸੂਰਜ ਕਿਰੰਨਿ ਮਿਲੇ, ਜਲਿ ਕਾ ਜਲੁ ਹੂਆ ਰਾਮ ।
੨੧੨. ਆਕਾਸਿ ਗਗਨੁ ਪਾਤਾਲਿ ਗਗਨੁ ਹੈ,
ਚਹੁ ਦਿਸਿ ਗਗਨੁ ਰਹਾਇਲੇ ।
੨੧੩ ਕਹੁ ਕਬੀਰ ਛੂਛਾ ਘਟੁ ਬੋਲੈ ।
ਭਰਿਆ ਹੋਇ ਸੁ ਕਬਹੁ ਨ ਡੋਲੈ ।
੨੧੪. ਬੀਓ ਪੂਛਿ ਨ ਮਸਲਤਿ ਧਰੈ ।
ਜੋ ਕਿਛੁ ਕਰੈ ਸੁ ਆਪਹਿ ਕਰੈ ।

੨੧੫. ਜਪੀਐ ਨਾਮੁ ਅੰਨ ਕੈ ਸਾਦਿ ।
੨੧੬. ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ।
੨੧੭. ਜਿਸ ਕਾ ਕਾਰਜੁ ਤਿਨਹੀ ਕੀਆ
ਮਾਣਸੁ ਕਿਆ ਵੇਚਾਰਾ ਰਾਮ ।
੨੧੮. ਜੋ ਪਾਵੇ ਭਾਂਡੇ ਵਿਚ ਵਸਤ ਸਾ ਨਿਕਲੈ,
ਕਿਆ ਕੋਈ ਕਰੈ ਵੇਚਾਰਾ ਰਾਮ ।
੨੧੯. ਬੱਧਾ ਚੱਟੀ ਜੋ ਭਰੇ, ਨਾ ਗੁਣੁ, ਨਾ ਉਪਕਾਰ ।
੨੨੦. ਸਹਸ ਘਟਾ ਮੈ ਇਕੁ ਆਕਾਸੁ ।
ਘਟ ਫੂਟੇ ਤੇ ਓਹੀ ਪ੍ਰਗਾਸੁ ।
੨੨੧. ਬੀਜ ਬੀਜਿ ਦੇਖਿਓ ਬਹੁ ਪਰਕਾਰਾ ।
ਫਲ ਪਾਕੇ ਤੇ ਏਕੰਕਾਰਾ ।
੨੨੨. ਹਮ ਨਹੀ ਚੰਗੇ, ਬੁਰਾ ਨਹੀ ਕੋਇ ।
੨੨੩. ਹਮਰਾ ਝਗਰਾ ਰਹਾ ਨਾ ਕੋਊ ।
ਪੰਡਤ ਮੁਲਾਂ ਛਾਡੇ ਦੋਊ ।
੨੨੪. ਫਿਟੁ ਇਵੇਹਾ ਜੀਵਿਆ, ਜਿਤੁ ਖਾਇ ਵਧਾਇਆ
੨੨੫. ਨਾਨਕ ਤਿਨਾ ਬਸੰਤ ਹੈ, ਜਿਨ ਘਰਿ ਵਸਿਆ
੨੨੬. ਬਰਹਰ ਕੰਪੈ ਬਾਲਾ ਜੀਉ ।
ਨਾ ਜਾਨਉ ਕਿਆ ਕਰਸੀ ਪੀਉ ।
੨੨੭ ਖਰ ਕਾ ਪੈਖਰੁ ਤਉ ਛੁਟੈ, ਜਉ ਊਪਰਿ ਲਾਦਾ
੨੨੮ ਜਗੁ ਕਊਆ ਮੁਖਿ ਚੁੰਚ ਗਿਆਨ ।
੨੨੯ ਜੈਸੇ ਗੋਇਲ ਗੋਇਲੀ, ਤੈਸੇ ਸੰਸਾਰਾ ।
੨੩੦ ਏਕ ਬੂੰਦ ਕੇ ਕਾਰਨੇ ਚਾਤ੍ਰਿਕੁ ਬਿਲਲਾਵੈ ।
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ
੨੩੧ ਜਿਤੁ ਦੁਆਰੈ ਉਬਰੈ, ਤਿਤੈ ਲੈਹੁ ਉਬਾਰਿ ।

੨੩੨ ਮਨਮੁਖਾ ਕੇਰੀ ਦੋਸਤੀ, ਮਾਇਆ ਕਾ ਸਨਬੰਧੁ ।
੨੩੩ ਸਭ ਨਗਰੀ ਮਹਿ ਏਕੋ ਰਾਜਾ ।
੨੩੪ ਮਨਮੁਖ ਰੰਗੁ ਕਸੁੰਭੁ ਹੈ ਕਚੂਆ,
ਜਿਉ ਕੁਸਮ ਚਾਰਿ ਦਿਨ ਚਾਗਾ ।
੨੩੫ ਫੂਟੋ ਆਂਡਾ ਭਰਮ ਕਾ, ਮਨਹਿ ਭਇਓ ਪਰਗਾਸੁ ।
੨੩੬ ਮਨਮੁਖ ਕਉ ਆਲਸੁ ਘਣੋ, ਫਾਥੇ ਓਜਾੜੀ ।
੨੩੭ ਪਾਪ ਕਰੇਦੜ ਸਰਪਰ ਮੁਠੇ ।
੨੩੮ ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ।
ਜਿਸ ਗ੍ਰਿਹਿ ਥੋਰੀ ਸੋ ਫਿਰੈ ਭ੍ਰਮੰਤਾ ।
੨੩੯ ਧਰਤਿ ਉਪਾਇ ਧਰੀ ਧਰਮਸਾਲਾ ।
੨੪੦ ਤਖਤਿ ਰਾਜਾ ਸੋ ਬਹੈ, ਜਿ ਤਖਤੈ ਲਾਇਕ ਹੋਈ ।
੨੪੧ ਸੂਰਾ ਸੋ ਪਹਿਚਾਨੀਐ, ਲਰੈ ਦੀਨ ਕੇ ਹੇਤ ।
੨੪੨ ਉਦਕ ਸਮੁੰਦ ਸਲਲ ਕੀ ਸਾਖਿਆ
ਨਦੀ ਤਰੰਗ ਸਮਾਵਹਿਗੇ ।
੨੪੩ ਊਚੇ ਚੜ੍ਹਕੈ ਵੇਖਿਆ ਤਾ ਘਰ ਘਰ ਏਹਾ ਅੱਗ ।
੨੪੪ ਨਾਨਕ ਫੁਲਾ ਸੰਦੀ ਵਾੜਿ, ਖਿੜਿਆ ਹਭੁ ਸੰਸਾਰੁ ਜਿਉ ।
੨੪੫ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ।
੨੪੬ ਕਢਿ ਕਸੀਦਾ ਪਹਿਰਹਿ ਚੋਲੀ, ਤਾਂ ਤੁਮ ਜਾਣਹੁ ਨਾਰੀ ।
੨੪੭ ਮਾਟੀ ਫੂਲੀ ਰੂਪੁ ਬਿਕਾਰੁ ।
੨੪੮ ਨਿਰਧਨ ਆਦਰੁ ਕੋਈ ਨ ਦੇਇ ।
੨੪੯ ਫਲ ਕਾਰਨ ਫੂਲੀ ਬਨਰਾਇ ।
ਫਲੁ ਲਾਗਾ ਤਉ ਫੂਲੁ ਬਿਲਾਇ ।
੨੫੦ ਲੋਗਨ ਰਾਮੁ ਖਿਲਉਨਾ ਜਾਨਾ । (ਕਬੀਰ)
੫੧ ਜਬ ਨਾਚੀ ਤਬ ਘੂਘਟਿ ਕੈਸਾ ।

੨੫੨. ਜੋ ਜੋ ਦੀਸੈ ਸੋ ਸੋ ਰੋਗੀ ।
੨੫੩. ਨਿੰਦਕ ਕਾ ਝੂਠਾ ਬਿਉਹਾਰ ।
੨੫੪. ਬ੍ਰਹਮ ਬਿੰਦੇ ਸੋ ਬ੍ਰਾਹਮਣ ਹੋਈ ।
੨੫੫. ਨਾ ਹਮ ਹਿੰਦੂ, ਨਾ ਮੁਸਲਮਾਨ ।
ਅਲਹ ਰਾਮ ਕੇ ਪਿੰਡ ਪਰਾਨ ।
੨੫੬. ਸੋ ਮੁਖੁ ਜਲਉ ਜਿਤ ਕਹਹਿ ਠਾਕੁਰੁ ਜੋਨੀ ।

# ੬.

## ਗੁਰੂ ਗ੍ਰੰਥ
## ਦੀ
# ਕਵਿਤਾ ਵਿਚ ਸੁਹਜ-ਰਸ



'ਰਸ' ਜਿਵੇਂ ਕਿ ਪਿਛੇ ਇਸ਼ਾਰਾ ਕੀਤਾ ਗਿਆ ਹੈ, ਕਿਸੇ ਕਰਤਾਰੀ ਰਚਨਾ ਦਾ ਉਹ ਵਾਯੂ-ਮੰਡਲ ਜਾਂ ਪ੍ਰਭਾਉ ਹੈ, ਜੋ ਸੁਤੇ ਹੀ ਪੜ੍ਹਨ ਵਾਲੇ ਦੇ ਮਨ ਤੇ ਪੈਂਦਾ, ਉਸਦੀ ਦਿਲੜੀ ਨੂੰ ਪ੍ਰੇਰਦਾ, ਸੁਆਦਾ, ਜਗਾਂਦਾ, ਗਰਮਾਦਾ ਹੈ ਤੇ ਰਚਨਾ ਦੀ ਵਿਚਲੀ ਦਲੀਲ ਨੂੰ ਇਕ ਸੁਹਜ-ਕਲਾ ਵਿਚ ਵਟਾ ਘਤਦਾ ਹੈ। ਇਹ ਇਕ ਤਰ੍ਹਾਂ ਦਾ ਵਿਚਾਰ ਨੂੰ ਜਜ਼ਬੇ ਜਾ ਅਹਿਸਾਸ ਦੇ ਕਪੜੇ ਪੁਆਣਾ ਹੈ। ਸਬਦਾ, ਅਲੰਕਾਰਾ, ਵਾਕੰਸ਼ਾ ਦੀ ਪ੍ਰਭਾਵਸ਼ਾਲੀ ਤੇ ਰਾਗਾਤਮਿਕ ਚੋਣ ਤੇ ਜੜ੍ਹਤ ਨਾਲ ਕਵਿਤਾ ਦੁਆਲੇ ਇਕ ਅਜੇਹਾ ਬੇਮਲੂਮਾ ਤੇ ਅਕਹਿ ਜਿਹਾ ਪ੍ਰਭਾਉ ਖਿਲਾਰ ਦਿਤਾ ਜਾਂਦਾ ਹੈ, ਜਿਵੇਂ ਚਾਨਣੀ ਦਾ ਮਧਮ, ਸੁਤਾ, ਕਾਸ਼ਨੀ, ਠੰਢ-ਮਿਠਾ, ਚਿਟਾ ਪਰਕਾਸ਼। ਚਾਨਣੀ ਦਲੀਲ ਦੀ ਬਾਣੀ ਨਹੀਂ ਬੋਲਦੀ, ਪਰ ਕੀ ਚਾਨਣੀ ਦੀ ਬੋਲੀ ਨਹੀਂ ? ਅੱਗ ਦਾ

ਦਰਿਆਉ ਕਿਸੇ ਡਿਠਾ ਨਹੀਂ, ਪਰ ਕਵੀ-ਮਨ ਇਵੇਂ ਉਸ ਨੂੰ ਸਾਡੇ ਸਾਹਮਣੇ ਖੋਲ੍ਹਾ ਦੇਂਦੇ ਹਨ, ਕਿ ਆਤਮਾ ਨੂੰ ਸੇਕ ਆਉਣ ਲਗ ਪੈਂਦਾ ਹੈ। ਕਿਵੇਂ ਅਸੀਂ ਅਣਹੋਣੇ ਪਰਛਾਂਵਿਆਂ ਤੋਂ ਝੂਰਹਿੰਦੇ, ਉਜੱੜ ਉਤੇ ਖਿੜ ਖਿੜ ਹਸਦੇ ਹਾਂ ? ਕਿਉਂ ਕਿਸੇ ਬੇ-ਸ਼ਬਦ ਰਾਗ ਦੀ ਧੁਨੀ ਨੂੰ ਸੁਣ ਕੇ ਹੀ ਸਾਡਾ ਮਨ ਯੁਧ ਲਈ ਮੱਚਦਾ, ਪਿਆਰ ਲਈ ਵਿਲਕਦਾ, ਵੈਰਾਗ ਦੇ ਘਰ ਆਇ ਡੁਸਕਦਾ ਹੈ ? ਕਵੀ ਉਹਨਾਂ ਹਾਂ ਧੁਨਾਂ ਵਿਚ ਸੁਝਾਊ ਸ਼ਬਦਾਂ, ਅਲੰਕਾਰਾਂ ਦੀ ਓਟ ਲੈ ਕੇ, ਜਦ ਰਚਨਾਂ ਰਚਦਾ ਹੈ ਤਾਂ ਇਕ ਵਿਸੇਸ਼ ਰਚਨਾਂ ਵਿਚੋਂ ਇਕ ਵਿਸੇਸ਼ ਤਰ੍ਹਾਂ ਦਾ 'ਰਸ' ਪ੍ਰਾਪਤ ਹੁੰਦਾ ਹੈ। ਇਥੇ ਗੁਰੂ ਗ੍ਰੰਥ ਦੀ ਮਹਾਨ ਰਚਨਾਂ ਵਿਚ ਗੁਧੇ ਰਸਾਂ ਦਾ ਨਿਰਣਾ ਕਰਨਾ ਹੀ ਸਾਡਾ ਮਨੋਰਥ ਹੈ।

ਹਿੰਦੂ ਕਵਿਤਾ ਦੇ ਵਿਗਿਆਨੀਆਂ ਨੇ ਰਸ ਨੌਂ ਮੰਨੇ ਹਨ—ਸਾਂਤ, ਸ਼ਿੰਗਾਰ, ਅਦਭੁਤ, ਰੌਦ੍ਰ, ਹਾਸਯ, ਭਯਾਨਕ, ਕਰੁਣ, ਵੀਰ, ਬੀਭਤਸ। ਇਨ੍ਹਾਂ ਵਿਚੋਂ ਕੋਈ ਹੀ ਰਸ ਅਜੇਹਾ ਹੋਵੇਗਾ, ਜੋ ਗੁਰੂ ਗ੍ਰੰਥ ਦੀ ਕਵਿਤਾ ਵਿਚੋਂ ਨਾ ਢੂੰਡਿਆ ਜਾ ਸਕੇ।

**ਸ਼ਾਂਤ-ਰਸ** ਨੂੰ ਹੀ ਲਓ, ਜਿਸ ਨਾਲ ਇਸ ਕਵਿਤਾ ਦਾ ਬਹੁਤਾ ਅੰਗ ਵਲ੍ਹੇਟਿਆ ਹੋਇਆ ਹੈ। ਸ਼ਾਂਤ-ਰਸ ਦੇ ਨਮੂਨੇ ਦੇਣ ਲਗਿਆਂ ਕਈ ਪਾਰਖੂ ਇਸ ਨੂੰ ਉਥੇ ਲਭਦੇ ਹਨ, ਜਿਥੇ 'ਸ਼ਾਂਤ ਪਾਈ ਗੁਰ ਸਤਿਗੁਰ ਪੂਰੇ। ਵਾਜੇ ਅਨਦ ਅਨਾਹਿਦ ਤੂਰੇ' ਆਦਿਕ ਸ਼ਬਦਾਂ ਵਿਚ ਸ਼ਾਂਤੀ ਜਾਂ ਟਿਕਾਉ ਦੇ ਵਿਚਾਰਾਂ ਦਾ ਵਰਨਣ ਹੋਵੇ, ਪਰ ਅਸਲ ਵਿਚ ਰਸ 'ਵਿਚਾਰਾਂ' ਜਾਂ ਸਬਦਾਂ ਵਿਚੋਂ ਹੀ ਇਕੱਲਿਆਂ ਇਕੱਲਿਆਂ ਨਹੀਂ ਢੂੰਡਿਆ ਜਾ ਸਕਦਾ। ਇਹ ਤਾਂ ਸ਼ਬਦਾਂ, ਵਿਚਾਰਾਂ ਤੋਂ ਬਿਨਾਂ ਭਾਵਾਂ (Emotions) ਨੂੰ ਰੂਪਮਾਨ ਕਰਨ ਵਾਲਾ ਉਹ ਆਤਮਕ ਪਸਾਰਾ ਹੈ, ਜਿਹੜਾ ਅਕਹਿ-ਜਿਹਾ ਹੁੰਦਾ ਹੋਇਆ ਵੀ ਆਤਮਾ ਨੂੰ

ਸੁਆਦ ਵਿਚ ਗੜੂੰਦ ਕਰ ਜਾਂਦਾ ਹੈ । ਕਿਸੇ ਸੁੰਦਰੀ ਦੇ ਰੂਪ ਦੀ ਜਿਹੜ ਆਭਾ ਹੁੰਦੀ ਹੈ, ਉਹ ਉਸਦੇ ਕਪੜੇ-ਗਹਿਣਿਆ, ਸਜ-ਸਜਾਵਟ, ਹਾਰ-ਸਿੰਗਾਰ ਵਿਚ ਹੈ ਕਿ ਉਸਦੇ ਬੋਲਦੇ, ਭਖਦੇ ਲਹੂ ਵਿਚ, ਕਿ ਸਜਰ-ਮਾਸੇ ਅੰਗਾਂ ਦੀ ਸੁਡੌਲਤਾ ਵਿਚ, ਕਿ ਉਸ ਦੇ ਚੰਚਲ ਹਾਵ-ਭਾ ਵਿਚ, ਕਿ ਉਸਦੀ ਅਕਹਿ ਜਿਹੀ ਚੁੰਬਕੀ ਖਿਚ ਵਿਚ । ਇਵੇਂ ਹ ਕਵਿਤਾ ਦਾ ਸੁਹਜ-ਰਸ ਇਨ੍ਹਾ ਸਭਨਾਂ (ਵਿਚਾਰ, ਸਬਦ, ਅਲੰਕਾਰ ਰਾਗ, ਰੰਗ, ਬੂ, ਸਮਾ) ਨੂੰ ਆਪਣੇ ਅੰਦਰ ਸਮੋ ਕੇ ਇਕ ਸਮੁਚ ਖ਼ੁਸ਼ਬੂਈ ਜਿਹੀ ਬਾਹਰ ਉਛਾਲਦਾ ਹੈ, ਜਿਸ ਨੂੰ ਅਸੀਂ ਰਸ ਆਖ ਹਾ । ਸਾਂਤ-ਰਸ ਜਿਥੋਂ ਲਭਦਾ ਹੈ, ਉਹ ਅਜੇਹੀ ਰਚਨਾ ਹੁੰਦੀ ਹੈ, ਕਿ ਮਨ ਵਿਚ ਪੜ੍ਹਦਿਆ ਪੜ੍ਹਦਿਆ ਹੀ ਸ਼ਾਂਤੀ ਦਾ ਠੰਢਾ, ਸੁਖਾਵਾਂ ਬੈਠਵਾ, ਸੁਡੌਲ, ਟਿਕਵਾ, ਪ੍ਰਭਾਉ ਸਿੰਜਰਿਆ ਜਾਂਦਾ ਹੈ । ਉਦਾਹਰਣ ਲਈ ਹੇਠ ਲਿਖੇ ਸ਼ਬਦਾ ਨੂੰ ਵਿਚਾਰੋ :—

੧ ਮੁੰਧ ਜੋਬਨਿ ਬਾਲੜੀਏ, ਮੇਰਾ ਪਿਰ ਰਲਿਆਰਾ ਰਾਮ ।
ਧਨ ਪਿਰ ਨੇਹੁ ਘਣਾ, ਰਸਿ ਪ੍ਰੀਤ ਦਿਆਲਾ ਰਾਮ ।
ਮੁੰਧ ਸਹਿਜ ਸਲੋਨੜੀਏ, ਇਕ ਪਰੇਮ ਬਿਨੰਤੀ ਰਾਮ ।
ਮੈਂ ਮਨਿ ਤਨਿ ਹਰਿ ਭਾਵੈ, ਪ੍ਰਭ ਸੰਗਮ ਰਾਤੀ ਰਾਮ ।
ਸਖੀਉ ਸਹੇਲੜੀਉ, ਮੇਰਾ ਪਿਰ ਵਣਜਾਰਾ ਰਾਮ ।
ਹਰਿ ਨਾਮ ਵਣੰਜੜਿਆ, ਰਸਿ ਮੋਲਿ ਅਪਾਰਾ ਰਾਮ ।
ਅਨਦੋ ਅਨਹਦ ਵਾਜੈ, ਰੁਣ ਝੁਣਕਾਰੇ ਰਾਮ ।
ਮੇਰਾ ਮੰਨੋ ਮੇਰਾ ਮਨ ਰਾਤਾ, ਲਾਲ ਪਿਆਰੇ ਰਾਮ ।

੨. ਆਸ ਪਿਆਸੀ ਚਿਤਵਉ ਦਿਨ ਰੈਨੀ,
ਹੈ ਕੋਈ ਸੰਤ ਮਿਲਾਵੈ ਨੇਰਾ ।
ਸੇਵਾ ਕਰਉ ਦਾਸ ਦਾਸਨ ਕੀ,
ਅਨਿਕ ਭਾਤ ਤਿਸੁ ਕਰਉ ਨਿਹੋਰਾ ।

ਅਨਦ ਸੂਖ ਭੇਟਤ ਹਰਿ ਨਾਨਕ,
ਜਨਮੁ ਕ੍ਰਿਤਾਰਥ ਸਫ਼ਲ ਸਵੇਰਾ।
੩. ਭੁਜਬਲ, ਬੀਰ ਬ੍ਰਹਮ, ਸੁਖ ਸਾਗਰ,
ਕਰਤ ਪਰਤ ਗਹਿ ਲੇਹੁ ਅੰਗੁਰੀਆ।
ਸ੍ਰਵਨ ਨ ਸੁਰਤਿ ਨੈਨ ਸੁੰਦਰ ਨਹੀ,
ਆਰਤ ਦੁਆਰ ਰਟਤ ਪਿੰਗੁਰੀਆ।
ਦੀਨਾ ਨਾਥ, ਅਨਾਥ, ਕਰੁਣਾ ਮੈਂ,
ਸਾਜਨ, ਮੀਤ, ਪਿਤਾ ਮਹਿਤਰੀਆ।
੪. ਸਾਵਣਿ ਵਰਸ ਅੰਮ੍ਰਿਤਿ ਜਗੁ ਛਾਇਆ ਜੀਉ।
ਮਨੁ ਮੋਰੁ ਕੁਹੁਕਿਅੜਾ ਸਬਦੁ ਮੁਖਿ ਪਾਇਆ. ਜੀਉ।
੫. ਹਰਿ ਤੁਠੈ ਢੂਲਿ ਢੂਲਿ ਮਿਲੀਆ ਜੀਉ।
'ਮੇਰੇ ਮਨਿ ਤਨਿ ਪ੍ਰੇਮੁ ਲਗਾ ਹਰਿ ਢੋਲੇ ਜੀਉ।
੬. ਹਰਿ ਅੰਮ੍ਰਿਤ ਭਿੰਨੇ ਲੋਇਣਾ,ਮਨੁ ਪ੍ਰੇਮਿ ਰਤੰਨਾ ਰਾਮ ਰਾਜੇ।
ਮਨੁ ਰਾਮਿ ਕਸਵਟੀ ਲਾਇਆ, ਕੰਚਨ ਸੋਵਿੰਨਾ।
ਗੁਰਮੁਖਿ ਰੰਗਿ ਚਲੂਲਿਆ, ਮੇਰਾ ਮਨੁ ਤਨੋ ਭਿੰਨਾ।
ਜਨ ਨਾਨਕ ਮੁਸਕਿ ਝਕੋਲਿਆ, ਸਭੁ ਜਨਮੁ ਧਨੁ ਧੰਨਾ।
੭. ਮ੍ਹ ਲਾਲਨ ਸਿਉ ਪ੍ਰੀਤ ਬਨੀ।
ਤੋਰੀ ਨ ਤੂਟੈ ਛੋਰੀ ਨ ਛੂਟੈ, ਐਸੀ ਮਾਧੋ ਖਿੰਚ ਤਨੀ।
ਦਿਨਸੁ ਰੈਨਿ ਮਨ ਮਾਹਿ ਬਸਤੁ ਹੈ,
ਤੂ ਕਰਿ ਕਿਰਪਾ ਪ੍ਰਭੁ ਅਪਨੀ।
ਬਲ ਬਲਿ ਜਾਉ ਸਿਆਮ ਸੁੰਦਰ ਕਉ,
ਅਕਥ ਕਥਾ ਜਾਕੀ ਬਾਤ ਸੁਨੀ।
ਜਨ ਨਾਨਕ ਦਾਸਨਿ ਦਾਸੁ ਕਹੀਅਤੁ ਹੈ,
ਮੋਹਿ ਕਰਹੁ ਕ੍ਰਿਪਾ ਠਾਕੁਰ ਅਪੁਨੀ।

੮. ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ ।
ਹਉ ਤੁਮਰੀ ਕਰਉ ਨਿਤ ਆਸ,
ਪ੍ਰਭ ਮੋਹਿ ਕਬ ਗਲਿ ਲਾਵਹਿਗੇ ।
ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ ।
ਸੁਤੁ ਖਿਨੁ ਖਿਨੁ ਭੂਲ ਬਿਗਾਰਿ, ਜਗਤ ਪਿਤ ਭਾਵਹਿਗੇ ।
ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਿਗੇ ।
ਮੋਹਿ ਦੂਜੀ ਨਾਹੀ ਠਉਰੁ, ਜਿਸੁ ਪਹਿ ਹਮ ਜਾਵਹਿਗੇ ।
ਜੋ ਹਰਿ ਭਾਵਹਿ ਭਗਤ ਤਿਨਾ ਹਰਿ ਭਾਵਹਿਗੇ ।
ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਿਗੇ ।
ਹਰਿ ਆਪੇ ਹੋਇ ਕ੍ਰਿਪਾਲੁ ਆਪਿ ਲਿਵ ਲਾਵਹਿਗੇ ।
ਜਨੁ ਨਾਨਕੁ ਸਰਨਿ ਦੁਆਰਿ ਹਰਿ ਲਾਜ ਰਖਾਵਹਿਗੇ ।

੯. ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ।
ਪਾਇ ਲਗਉ ਮੋਹਿ ਕਰਉ ਬੇਨਤੀ,
ਕੋਊ ਸੰਤੁ ਮਿਲੈ ਬਡਭਾਗੀ ।
ਮਨੁ ਅਰਪਉ ਧਨੁ ਰਾਖਉ ਆਗੈ,
ਮਨ ਕੀ ਮਤਿ ਮੋਹਿ ਸਗਲ ਤਿਆਗੀ ।
ਜੋ ਪ੍ਰਭ ਕੀ ਹਰਿ ਕਥਾ ਸੁਨਾਵੈ,
ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ।
ਪੂਰਬ ਕਰਮ ਅੰਕੁਰ ਜਬ ਪ੍ਰਗਟੇ,
ਭੇਟਿਓ ਪੁਰਖੁ ਰਸਿਕ ਬੈਰਾਗੀ ।
ਮਿਟਿਓ ਅੰਧੇਰ ਮਿਲਤ ਹਰਿ ਨਾਨਕ,
ਜਨਮ ਜਨਮ ਕੀ ਸੋਈ ਜਾਗੀ ।

੧੦. ਮਿਠ ਬੋਲੜਾ ਜੀ, ਹਰਿ ਸਜਣੁ ਸੁਆਮੀ ਮੋਰਾ ।
ਹਉ ਸੰਮਲਿ ਥਕੀ ਜੀ, ਓਹੁ ਕਦੇ ਨ ਬੋਲੈ ਕਉਰਾ ।

ਹਉ ਬਿਸਮੁ ਜੀ, ਹਰਿ ਦਰਸਨੁ ਦੇਖਿ ਅਪਾਰਾ ।
ਮੇਰਾ ਸੁੰਦਰ ਸੁਆਮੀ ਜੀ, ਹਉ ਚਰਨ ਕਮਲ ਪਗੁ ਛਾਰਾ ।
ਪ੍ਰਭ ਪੇਖਤ ਜੀਵਾ ਠੰਡੀ ਥੀਵਾਂ,
ਤਿਸੁ ਜੇਵਡੁ ਅਵਰੁ ਨ ਕੋਈ ।
ਆਦਿ ਅੰਤਿ ਮਧਿ ਪ੍ਰਭ ਰਵਿਆ,
ਜਲਿ ਥਲਿ ਮਹੀਅਲ ਸੋਈ ।
ਹਉ ਨਿਮਖ ਨ ਛੋਡਾ ਜੀ, ਹਰਿ ਪ੍ਰੀਤਮ ਪ੍ਰਾਨ ਅਧਾਰੋ ।
ਗੁਰ ਸਤਿਗੁਰ ਕਹਿਆ ਜੀ, ਸਾਚਾ ਅਗਮ ਬੀਚਾਰੋ ।

੧੧. ਅਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ ।
ਸਚਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ।
ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ।

੧੨. ਮੋਹਨ ਘਰਿ ਆਵਹੁ ਕਰਉ ਜੋਦਰੀਆ ।
ਮਾਨ ਕਰਉ, ਅਭਿਮਾਨੈ ਬੋਲਉ,
ਭੂਲ ਚੂਕ ਤੇਰੀ ਪ੍ਰਿਅ ਚਿਰੀਆ ।
ਨਿਕਟਿ ਸੁਨਉ ਅਰੁ ਪੇਖਉ ਨਾਹੀ,
ਭਰਮਿ ਭਰਮਿ ਦੁਖ ਭਰੀਆ ।
ਹੋਇ ਕ੍ਰਿਪਾਲ, ਗੁਰ ਲਾਹਿ ਪਾਰਦੋ,
ਮਿਲਉ ਲਾਲ ਮਨੁ ਹਰੀਆ ।
ਏਕ ਨਿਮਖ ਜੇ ਬਿਸਰੈ ਸੁਆਮੀ,
ਜਾਨਉ ਕੋਟਿ ਦਿਨਸ ਲਖ ਬਰੀਆ ।
ਸਾਧ ਸੰਗਤਿ ਕੀ ਭੀਰ ਜਉ ਪਾਈ,
ਤਉ ਨਾਨਕ ਹਰਿ ਸੰਗ ਮਿਲੀਆ ।

੧੩. ਗੁਰ ਅਨਾਰਿ ਪ੍ਰਿਅ ਦਇਆਰ ਸਿਉ ਰੰਗੁ ਕੀਆ ।
ਕੀਨੋ ਰੀ ਸਗਲ ਸੀਂਗਾਰ ।

ਭਜਿਓਰੀ ਸਗਲ ਬਿਕਾਰ।
ਧਾਵਤੋ ਅਸਥਿਰੁ ਥੀਆ।
ਐਸੋ ਰੇ ਮਨ ਪਾਇ ਕੈ,
ਆਪ ਗਵਾਇ ਕੈ,
ਕਰਿ ਸਾਧਨ ਸਿਉ ਸੰਗ।
ਬਾਜੇ ਬਜਹਿ ਮ੍ਰਿਦੰਗ,
ਅਨਾਹਦ ਕੋਕਿਲ ਰੀ,
ਰਾਮ ਨਾਮੁ ਬੋਲੈ,
ਮਧੁਰ ਬੈਨ ਅਤਿ ਸੁਹੀਆ।

੧੪. ਅਤਿ ਪ੍ਰੀਤਮ ਮਨਮੋਹਨਾ, ਘਟ ਸੋਹਨਾ, ਪ੍ਰਾਨ ਅਧਾਰਾ ਰਾਮ।
ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ,
ਅਪਰ ਅਪਾਰਾ ਰਾਮ।
ਗੋਪਾਲ ਦਇਆਲ ਗੋਬਿੰਦ ਲਾਲਨ
ਮਿਲਹੁ ਕੰਤ ਨਿਮਾਣੀਆ।
ਨੈਨ ਤਰਸਨ ਦਰਸ ਪਰਸਨ ਨਹ ਨੀਦ ਰੈਣਿ ਵਿਹਾਣੀਆ।
ਗਿਆਨ ਅੰਜਨ ਨਾਮ ਬਿੰਜਨ ਭਏ ਸਗਲ ਸੀਗਾਰਾ।
ਨਾਨਕ ਪਇਅੰਪੈ ਸੰਤ ਜੰਪੈ, ਮੇਲਿ ਕੰਤੁ ਹਮਾਰਾ।

੧੫. ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ।
ਚਾਖਿਅੜਾ ਚਾਖਿਅੜਾ, ਮੈ ਹਰਿ ਰਸੁ ਮੀਠਾ ਰਾਮ।
ਹਰਿ ਰਸੁ ਮੀਠਾ ਮਨ ਮਹਿ ਵੂਠਾ,
ਸਤਿਗੁਰੁ ਤੂਠਾ, ਸਹਜੁ ਭਇਆ।
ਗ੍ਰਿਹੁ ਵਸਿ ਆਇਆ, ਮੰਗਲ ਗਾਇਆ,
ਪੰਚ ਦੁਸਟ ਓਇ ਭਾਗਿ ਗਇਆ।
ਸੀਤਲ ਆਘਾਣੇ, ਅੰਮ੍ਰਿਤ ਬਾਣੇ, ਸਾਜਨ ਸੰਤ ਬਸੀਠਾ।

ਕਹੁ ਨਾਨਕ ਹਰਿ ਸਿਉ ਮਨੁ ਮਾਨਿਆ,
ਸੋ ਪ੍ਰਭੁ ਨੈਣੀ ਡੀਠਾ।
ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ।
ਪਾਹੁਨੜੇ ਪਾਹੁਨੜੇ ਮੇਰੇ ਸੰਤ ਪਿਆਰੇ ਰਾਮ।
ਆਪਣਾ ਕਾਰਜੁ ਆਪਿ ਸਵਾਰੇ, ਆਪੇ ਧਾਰਨ ਧਾਰੇ।
ਕਹੁ ਨਾਨਕ ਸਹੁ ਘਰ ਮਹਿ ਬੈਠਾ, ਸੋਹੇ ਬੰਕ ਦੁਆਰੇ।

੧੬. ਅਬ ਮੋਹਿ ਨਾਚਨੋ ਨ ਆਵੈ।
ਮੇਰਾ ਮਨੁ ਮੰਦਰੀਆ ਨਾ ਬਜਾਵੈ।

੧੭ ਨਦੀ ਤਰੰਦੜੀ ਮੈਡਾ ਖੋਜੁ ਨਾ ਖੁੰਭੈ,
ਮੰਝਿ ਮੁਹਬਤਿ ਤੇਰੀ।
ਤਉ ਸਹ ਚਰਣੀ ਮੈਡਾ ਹੀਅੜਾ ਸੀਤਮ,
ਹਰ ਨਾਨਕ ਤੁਲਹਾ ਬੇੜੀ।

੧੮. ਸੂਰਜ ਕਿਰਨ ਮਿਲੀ, ਜਲ ਕਾ ਜਲ ਹੂਆ ਰਾਮ।
ਜੋਤੀ ਜੋਤਿ ਰਲੀ, ਸੰਪੂਰਨ ਥੀਆ ਰਾਮ।

੧੯. ਮੇਰਾ ਸੁੰਦਰ ਕਹਹੁ ਮਿਲੈ ਕਿਤੁ ਗਲੀ।
ਹਰਿ ਕੇ ਸੰਤ ਬਤਾਵਹੁ ਮਾਰਗ ਹਮ ਪੀਛੈ ਲਾਗਿ ਚਲੀ।
ਪ੍ਰਿਅ ਕੇ ਬਚਨ ਸੁਖਾਨੇ ਹੀਅਰੈ,
ਇਹ ਚਾਲ ਬਨੀ ਹੈ ਭਲੀ।
ਲਟੁਰੀ, ਮਧੁਰੀ, ਠਾਕੁਰ ਭਾਈ ਓਹ ਸੁੰਦਰਿ ਹਰਿ ਢੁਲਿ ਮਿਲੀ।

੨੦. ਮੇਰੇ ਮਨ ਮੁਖਿ ਹਰਿ ਹਰਿ ਹਰਿ ਬੋਲੀਐ।
ਗੁਰਮੁਖਿ ਰੰਗਿ ਚਲੂਲੇ ਰਾਤੀ, ਹਰਿ ਪ੍ਰੇਮ ਭੀਨੀ ਚੋਲੀਐ।
ਹਉ ਫਿਰਉ ਦਿਵਾਨੀ ਆਵਲ ਬਾਵਲ,
ਤਿਸੁ ਕਾਰਣਿ ਹਰਿ ਢੋਲੀਐ।
ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ,

ਹਮ ਤਿਸ ਕੀ ਗੁਲ ਗੋਲੀਐ ।
ਸਤਿਗੁਰੁ ਪੁਰਖੁ ਮਨਾਵਹੁ ਅਪਨਾ,
ਹਰਿ ਅੰਮ੍ਰਿਤ ਪੀ ਝੋਲੀਐ ।
ਗੁਰ ਪ੍ਰਸਾਦਿ ਜਨ ਨਾਨਕ ਪਾਇਆ,
ਹਰਿ ਲਾਧਾ ਦੇਹ ਟੋਲੀਐ ।

੨੧. ਅਬ ਹਮ ਚਲੀ ਠਾਕੁਰ ਪਹਿ ਹਾਰਿ ।
ਜਬ ਹਮ ਸਰਣਿ ਪ੍ਰਭੂ ਕੀ ਆਈ, ਰਾਖੁ ਪ੍ਰਭੂ ਭਾਵੈ ਮਾਰਿ ।
ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ ।
ਕੋਈ ਭਲਾ ਕਹਉ ਭਾਵੈ ਬੁਰਾ ਕਹਉ,
ਹਮ ਤਨੁ ਦੀਓ ਹੈ ਢਾਰਿ ।
ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ,
ਤਿਸੁ ਰਾਖਹੁ ਕਿਰਪਾ ਧਾਰਿ ।
ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ,
ਰਾਖਹੁ ਲਾਜ ਮੁਰਾਰਿ ।

੨੨. ਗੁਰ ਪ੍ਰਸਾਦਿ ਸਹਿਜ ਘਰੁ ਪਾਇਆ,
ਮਿਟਿਆ ਅੰਧੇਰਾ ਚੰਦੁ ਚੜ੍ਹਿਆ ।

੨੩. ਚੂਕਾ ਨਿਹੋਰਾ ਸਖੀ ਸਹੇਰੀ ।
ਭਰਮ ਗਇਆ ਗੁਰਿ ਪਿਰ ਸੰਗਿ ਮੇਰੀ ।
ਨਿਕਟਿ ਆਨਿ ਪ੍ਰਿਅ ਸੇਜਿ ਧਰੀ ।
ਕਾਣਿ ਕਢਨ ਤੇ ਛੂਟਿ ਪਰੀ ।
ਮੰਦਰਿ ਮੇਰੈ ਸਬਦ ਉਜਾਰਾ ।
ਅਨਦ ਬਿਨੋਦੀ ਖਸਮੁ ਹਮਾਰਾ ।
ਮਸਤਕਿ ਭਾਗ ਮੈ ਪਿਰੁ ਘਰਿ ਆਇਆ ।
ਥਿਰੁ ਸੋਹਾਗੁ ਨਾਨਕ ਜਨ ਪਾਇਆ ।

੨੪. ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ।
ਉਰਝਿ ਰਹਿਓ ਸਭ ਸੰਗਿ, ਅਨੂਪ ਰੂਪਾਵਤੀ।
ਉਸਤਤਿ ਕਹਨ ਨਾ ਜਾਇ, ਮੁਖਹੁ ਤੁਹਾਰੀਆ।
ਮੋਹੀ ਦੇਖਿ ਦਰਸੁ, ਨਾਨਕ ਬਲਿਹਾਰੀਆ।
੨੫. ਦੇਹੁ ਸੰਦੇਸਰੋ ਕਹੀਅਉ, ਪ੍ਰਿਅ ਕਹੀਅਉ।
ਬਿਸਮੁ ਭਈ ਮੈ ਬਹੁ ਬਿਧਿ ਸੁਨਤੇ,
ਕਹਹੁ ਸੁਹਾਗਨਿ ਸਹੀਅਉ।
ਕੋ ਕਹਤੋ ਸਭ ਬਾਹਰਿ ਬਾਹਰਿ, ਕੋ ਕਹਤੋ ਸਭ ਮਹੀਅਉ।
ਬਰਨੁ ਨ ਦੀਸੈ ਚਿਹਨ ਨਾ ਲਖੀਐ,
ਸੁਹਾਗਨਿ ਸਾਤਿ ਬੁਝਹੀਅਉ।
ਸਰਬ ਨਿਵਾਸੀ ਘਟਿ ਘਟਿ ਵਾਸੀ
ਲੇਪ ਨਹੀਂ ਅਲਪਹੀਅਉ।
ਨਾਨਕ ਕਹਤ ਸੁਨਹੁ ਰੇ ਲੋਗਾ, ਸੰਤ ਰਸਨ ਕੋ ਬਸਹੀਅਉ।
੨੬. ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ।
ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ।
ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ
ਇਕ ਭੋਰੀ ਦਰਸਨੁ ਦੀਜੈ।
ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ, ਇਕ ਤਿਲ ਭੀ ਨਾ ਧੀਰੀਜੈ।
ਪ੍ਰਭ ਸਿਉ ਮਨ ਲੀਨਾ, ਜਿਉਂ ਜਲ ਮੀਨਾ,
ਚਾਤ੍ਰਿਕ ਜਿਵੈ ਤਿਸੰਤੀਆ।
ਜਨ ਨਾਨਕ ਗੁਰੁ ਪੂਰਾ ਪਾਇਆ,
ਸਗਲੀ ਤ੍ਰਿਖਾ ਬੁਝੰਤੀਆ। ੧।
ਯਾਰ ਵੇ, ਪ੍ਰਿਅ ਹਭੇ ਸਖੀਆ,
ਮੂ ਕਹੀ ਨ ਜੇਹੀਆ।

ਯਾਰ ਵੇ, ਹਿਕ ਤੂੰ ਹਿਕ ਚਾੜ੍ਹੈ ਹਉ ਕਿਸੁ ਚਿਤੇਹੀਆ।
ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ,
ਨਿਤ ਕਰਦੇ ਭੋਗ ਬਿਲਾਸਾ।
ਤਿਨਾ ਦੇਖਿ ਮਨ ਚਾਉ ਉਠੰਦਾ, ਹਉ ਕਦਿ ਪਾਈ ਗੁਣਤਾਸਾ॥
ਜਿਨੀ ਮੈਡਾ ਲਾਲੁ ਰੀਝਾਇਆ,
ਹਉ ਤਿਸੁ ਆਗੈ ਮਨ ਡੇਹੀਆ।
ਨਾਨਕ ਕਹੈ ਸੁਣਿ ਬਿਨਉ ਸੁਹਾਗਣਿ
ਮੂ ਦਸਿ ਡਿਖੁ ਪਿਰੁ ਕਹੀਆ।
ਯਾਰ ਵੇ, ਪਿਰੁ ਆਪਨ ਭਾਣਾ, ਕਿਛ ਨੀਸੀ ਛੰਦਾ।
ਯਾਰ ਵੇ, ਤੈ ਰਾਵਿਆ ਲਾਲਨੁ ਮੂ ਦਸਿ ਦਸੰਦਾ।
ਲਾਲਨ ਤੈ ਪਾਇਆ, ਆਪ ਗਵਾਇਆ,
ਜੈ ਧਨ ਭਾਗ ਮਥਾਣੇ।
ਬਾਹ ਪਕੜਿ ਠਾਕੁਰਿ ਹਉ ਘਿਧੀ,
ਗੁਣ ਅਵਗੁਣ ਨਾ ਪਛਾਣੇ।੩
ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ।
ਵਰੁ ਲੋੜੀਦਾ ਆਇਆ ਵਜੀ ਵਾਧਾਈ।
ਮਹਾ ਮੰਗਲ ਰਹਸੁ ਥੀਆ
ਪਿਰੁ ਦਇਆਲੁ ਸਦਾ ਨਵ ਰੰਗੀਆ।
ਵਡਭਾਗਿ ਪਾਇਆ ਗੁਰਿ ਮਿਲਾਇਆ,
ਸਾਧ ਕੈ ਸਤ ਸੰਗੀਆ।
ਆਸਾ ਮਨਸਾ ਸਗਲ ਪੂਰੀ, ਪ੍ਰਿਅ ਅੰਕਿ ਅੰਕੁ ਮਿਲਾਈ।
ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰ ਮਿਲਿ ਪਾਈ।
੨੭. ਜਿਨੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ।
ਕਿਆ ਗੁਣ ਤੇਰੇ ਵਿਥਰਾ,

ਹਉ ਕਿਆ ਕਿਆ ਘਿੰਨਾ ਤੇਰਾ ਨਾਉ ਜੀਉ ।
ਇਕਤੁ ਟੋਲਿ ਨਾ ਅੰਬੜੇ,
ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ।

੨੮. ਨਾਨਕ ਤਿਨਾ ਬਸੰਤ ਹੈ,
ਜਿਨ ਘਰਿ ਵਸਿਆ ਕੰਤੁ ।

੨੯. ਸੁਨਹੁ ਸਹੇਰੀ, ਮਿਲਨ ਬਾਤ ਕਹਉ,
ਸਗਰੋ ਅਹੰ ਮਿਟਾਵਹੁ ।
ਤਉ ਘਰ ਹੀ ਲਾਲਨਿ ਪਾਵਹੁ ।
ਤਬ ਰਸ ਮੰਗਲ ਗੁਨ ਗਾਵਹੁ ।
ਆਨਦ ਰੂਪ ਧਿਆਵਹੁ ।
ਨਾਨਕ ਦੁਆਰੇ ਆਇਓ ।
ਤਉ ਮੈ ਲਾਲਨੁ ਪਾਇਓਰੀ ।
ਮੋਹਨ ਰੂਪ ਦਿਖਾਵੈ ।
ਅਬ ਮੋਹਿ ਨੀਦ ਸੁਹਾਵੈ ।
ਸਭ ਮੇਰੀ ਤਿਖਾ ਬੁਝਾਨੀ ।
ਅਬ ਮੈ ਸਹਿਜ ਸਮਾਨੀ ।
ਮੀਠੀ ਪਿਰਹਿ ਕਹਾਨੀ ।
ਮੋਹਨੁ ਲਾਲਨੁ ਪਾਇਓਰੀ ।

੩੦. ਖਿੰਮਾ ਸੀਗਾਰ ਕਰੇ ਪ੍ਰਭ ਖੁਸੀਆ,
ਮਨਿ ਦੀਪਕ ਗੁਰ ਗਿਆਨ ਬਲਈਆ ।
ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ,
ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ ।
ਹਰਿ ਹਰਿ ਹਾਰੁ ਕੰਠਿ ਹੈ ਬਨਿਆ
ਮਨੁ ਮੋਤੀ ਚੂਰ ਵਡ ਗਹਨ ਗਹਨਈਆ ।

ਹਰਿ ਹਰਿ ਸਰਧਾ ਸੇਜ ਵਿਛਾਈ,
ਪ੍ਰਭੁ ਛੋਡਿ ਨਾ ਸਕੈ ਬਹੁਤੁ ਮਨਿ ਭਈਆ।
ਕਹੈ ਪ੍ਰਭੁ ਅਵਰੁ ਅਵਰੁ ਕਿਛੁ ਕੀਜੈ,
ਸਭ ਬਾਦਿ ਸੀਗਾਰ ਫੋਕਟੁ ਫੋਕਟਈਆ।
ਕੀਓ ਸੀਗਾਰ ਮਿਲਣ ਕੇ ਤਾਈ,
ਪ੍ਰਭੁ ਲੀਓ ਸੁਹਾਗਨਿ ਥੂਕ ਮੁਖਿ ਪਈਆ।
ਹਮ ਚੇਰੀ ਤੂ ਅਗਮ ਗੁਸਾਈ,
ਕਿਆ ਹਮ ਕਰਹ ਤੇਰੈ ਵਸ ਪਈਆ।
ਦਇਆ ਦੀਨ ਕਰਹੁ ਰਖਿ ਲੇਵਹੁ,
ਨਾਨਕ ਹਰਿ ਗੁਰ ਸਰਣ ਧਮਈਆ।
੩੧. ਮੁੰਧ ਨਵੇਲੜੀਆ ਗੋਇਲ ਆਈ ਰਾਮ।
ਮਟੁਕੀ ਡਾਰਿ ਧਰੀ, ਹਰਿ ਲਿਵ ਲਾਈ ਰਾਮ।
ਸਚਿ ਨਵੇਲੜੀਏ ਜੋਬਨਿ ਬਾਲੀ ਰਾਮ।
ਆਉ ਨ ਜਾਉ ਕਹੀ ਆਪਨੇ ਸਹ ਨਾਲੀ ਰਾਮ।
ਸ੍ਰੀ ਧਰ ਮੋਹਿਅੜੀ ਪਿਰ ਸੰਗਿ ਸੂਤੀ ਰਾਮ।
ਗੁਰ ਕੈ ਭਾਇ ਚਲੋ, ਸਾਚਿ ਸੰਗੂਤੀ ਰਾਮ।
ਭਿੰਨੜੀ ਰੈਣਿ ਭਲੀ ਦਿਨਸ ਸੁਹਾਏ ਰਾਮ।
ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ।
੩੨. ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵੰਞਾਈ,
ਛੋੜਿਆ ਹਭੁ ਕਿਝੁ ਤਿਆਗੀ।
ਹਭੇ ਸਕ ਕੂੜਾਵੇ ਡਿਠੇ
ਤਉ ਪਲੈ ਤੈਡੈ ਲਾਗੀ।
ਫਿਰਦੀ ਫਿਰਦੀ ਨਾਨਕ ਜੀਉ ਹਉ ਫਾਵੀ ਥੀਈ,
ਬਹੁਤੁ ਦਿਸਾਵਰ ਪੰਧਾ।

ਤਾ ਹਉ ਸੁਖਿ ਸੁਖਾਲੀ ਸੁਤੀ
ਜਾ ਗੁਰ ਮਿਲਿ ਸਜਣੁ ਮੈ ਲਧਾ ।

੩੩. ਸੁਇੰਸੁਣੰਦੜੀ ਮੇਰਾ ਤਨੁ ਮਨੁ ਮਉਲਾ,
ਨਾਮ ਜਪੰਦੜੀ ਲਾਲੀ ।
ਪੰਧਿ ਜੁਲੰਦੜੀ ਮੇਰਾ ਅੰਦਰੁ ਠੰਡਾ,
ਗੁਰ ਦਰਸਨੁ ਦੇਖਿ ਨਿਹਾਲੀ ।

੩੪. ਮਿਲਿ ਨਾਰੀ ਸਤਿਸੰਗਿ ਮੰਗਲੁ ਗਾਵੀਆ ।
ਘਰ ਕਾ ਹੋਆ ਬੰਧਾਨੁ ਬਹੁੜਿ ਨਾ ਧਾਵੀਆ ।
ਬਿਸਰੀ ਦੁਰਮਤਿ ਦੁਰਤੁ ਸੋਇ ਕੂੜਾਵੀਆ ।
ਸੀਲਵੰਤ ਪਰਧਾਨਿ ਰਿਦੈ ਸਚਾਵੀਆ ।
ਅੰਤਰਿ ਬਾਹਰਿ ਇਕੁ ਇਕ ਰੀਤਾਵੀਆ ।
ਮਨਿ ਦਰਸਨ ਕੀ ਪਿਆਸ, ਚਰਨ ਦਾਸਾਵੀਆ ।
ਸੋਭਾ ਬਣੀ ਸੀਗਾਰੁ ਖਸਮਿ ਜਾਂ ਰਾਵੀਆ ।
ਮਿਲਿਆ ਆਇ ਸੰਜੋਗਿ ਜਾਂ ਤਿਸੁ ਭਾਵੀਆ ।

੩੫. ਹਉ ਮੁਆ, ਮੈ ਮਾਰਿਆ, ਪਉਣ ਵਹੈ ਦਰੀਆਉ ।
ਤ੍ਰਿਸਨਾ ਥਕੀ ਨਾਨਕਾ, ਜਾ ਮਨੁ ਰਤਾ ਨਾਇ ।
ਲੋਇਨ ਰਤੇ ਲੋਇਣੀ, ਕੰਨੀ ਸੁਰਤ ਸਮਾਇ ।
ਜੀਭ ਰਸਾਇਣਿ ਚੂਨੜੀ, ਰਤੀ ਲਾਲ ਲਵਾਇ ।
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨਾ ਜਾਇ ।

੩੬. ਉਦਕ ਸਮੁੰਦ ਸਲਲ ਕੀ ਸਾਖਿਆ,
ਨਦੀ ਤਰੰਗ ਸਮਾਵਹਿਗੇ ।
ਸੁੰਨਹਿ ਸੁੰਨਿ ਮਿਲਿਆ ਸਮਦਰਸੀ,
ਪਵਨ ਰੂਪ ਹੋਇ ਜਾਵਹਿਗੇ ।

੩੭. ਜੇ ਤੂੰ ਵਤਹਿ ਅੰਙਣੇ ਸਭ ਧਰਤਿ ਸੁਹਾਵੀ ਹੋਇ ।

ਹਿਕਸੁ ਕੰਤੇ ਬਾਹਰੀ, ਮੈਡੀ ਵਾਤ ਨ ਪੁਛੈ ਕੋਇ।
ਹਭੇ ਟੋਲ ਸੁਹਾਵਣੇ, ਸਹੁ ਬੈਠਾ ਅੰਙਣੁ ਮਲਿ।
ਪਹੀ ਨ ਵੰਞੈ ਬਿਰਥੜਾ, ਜੋ ਘਰਿ ਆਵੈ ਚਲਿ।
ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰੁ।
ਇਤੀ ਮੰਝਿ ਨ ਸਮਾਵਈ ਜੇ ਗਲਿ ਪਹਿਰਾ ਹਾਰੁ।

੩੮. ਨਾਨਕ ਬਿਜੁਲੀਆ ਚਮਕੰਨਿ,ਘੁਰਨਿ ਘਟਾ ਅਤਿ ਕਾਲੀਆ।
ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ।
ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ।
ਸੇਜੜੀਆ ਸੋਇੰਨ, ਹੀਰੇ ਲਾਲ ਜੜੰਦੀਆ।

ਇਨ੍ਹਾ ਤੁਕਾ ਦਾ ਵਿਚਲਾ ਰਾਗ ਵੇਖੋ, ਜੋ ਮਾਤਰਾ ਦੀ ਗਿਣਤੀ ਉਤੇ ਨਿਰਭਰ ਨਹੀਂ ਸਗੋਂ ਆਪਣੀ ਰਾਗਾਤਮਿਕਤਾ ਉਤੇ ਹੈ। ਸ਼ਬਦਾ ਨੂੰ ਕਿਵੇਂ ਲੰਮਿਆਇਆ ਹੈ, ਮਿਠ-ਆਵਾਜ਼ਾ ਕਰਨ ਲਈ।

'ਭਿੰਨਣੀ ਰੈਣ ਭਲੀ,' 'ਜਾਗ ਸਲੋਨੜੀਏ,' 'ਤ੍ਰਿਸਨਾ ਥਕੀ ਨਾਨਕਾ' 'ਸੇਜੜੀਆਂ ਸੋਇਨ,' 'ਸੰਗਮ ਪਿਰੀ ਸੋਹੰਦੀਆ,' 'ਪਿਰ ਸੰਗ ਸੂਤੀ ਰਾਮ,' ਆਦਿਕ ਦੇ ਪੜ੍ਹਦਿਆਂ ਸੁਣਦਿਆਂ ਮਨ ਵਿਚ ਇਕ ਰੋਮਾਂਚਿਕ ਰਾਂਗਲਾ, ਪ੍ਰੀਤ-ਭਿੰਨਾ, ਰਸਿਕ; ਠੰਢਿਆਵਲਾ ਪ੍ਰਭਾਵ ਪੈਂਦਾ ਹੈ ਕਿ ਨਹੀਂ ? ਤੁਕਾਂਤ ਮੇਲਿਆ ਹੈ, ਤਾਂ ਉਹ ਵੀ ਇਵੇਂ ਕਿ ਕੰਨਾਂ ਵਿਚ ਇਕ ਸੁਖਾਵੀਂ ਰੁਣਝੁਣੀ ਛਿੜੇ, ਇਕਹਿਰੀਆਂ ਤਾਰਾਂ ਦੀ, ਢੋਲਾਂ ਨਗਾਰਿਆਂ ਦੀ ਕੜਕੁਟ ਨਾ ਹੋਵੇ, ਮਿੱਠੀ ਮਿੱਠੀ ਸਹਿਨਾਈ ਦੀ ਤੂਤਣੀ ਵਜੇ। 'ਅੰਗੁਰੀਆਂ, ਪਿੰਗੁਰੀਆ, ਮਹਿਤਰੀਆ' 'ਰਝਿਆਰਾ' ਦੁਇਆਲਾ', 'ਬਿਨੰਤੀ, ਰਾਤੀ', 'ਗਾਵਹਿਗੇ, ਲਾਵਹਿਗੇ', 'ਮੋਰਾ, ਕਉਰਾ', 'ਛਾਰਾ, ਅਪਾਰਾ,' 'ਆਧਾਰੋ, ਬੀਚਾਰੋ','ਸੀਗਾਰਾ, ਹਮਾਰਾ', 'ਆਵੈ,ਬਜਾਵੈ', 'ਗਲੀ, ਚਲੀ, ਮਿਲੀ.' 'ਬੋਲੀਐ ਚੋਲੀਐ,ਢੋਲੀਐ,' 'ਸਹੀਅਉ, ਮਹੀਅਉ' 'ਜੇਹੀਆ, ਚਿਤੇਹੀਆ ਡੇਹੀਆ', 'ਬਿਲਾਸਾ, ਗੁਣਤਾਸਾ', 'ਬਲਈਆ, ਢਈਆ, ਮਈਆ', 'ਰੰਗੀਆ, ਸੰਗੀਆ', ਆਦਿਕ ਲੰਮੇਰੀਆਂ ਆਵਾਜਾਂ (ਗੁਰੂ ਲਘੂ ਨਾਂਹ, ਨਾ ਮੁਕਤ) ਅਜੇਹੇ ਸ਼ਬਦਾਂ ਵਿਚ ਆਮ ਵਰਤੀਆਂ ਹਨ। ਅਜੇਹੀ ਥਾਵੀਂ ਆਮ ਕਰ ਕੇ ਠੇਠ, ਕੇਂਦਰੀ ਬੋਲੀ ਦੀ ਥਾਂ ਲਹਿੰਦੀ ਦੇ ਸਬਦ ਵਰਤੇ ਹਨ, ਜਿਨ੍ਹਾਂ ਨਾਲ ਵਾਯੂ-ਮੰਡਲ ਦੀ ਮਿਠਾਸ ਵਿਚ ਅਨੋਖਾ ਵਾਧਾ ਹੋਇਆ ਹੈ। ਜੁਲਣਾ, ਹਭਿ, ਹਿਕਸ,ਮੈਂਡਾ,ਮੈਂਡੀ,ਤੈਂਡੀ, ਵੰਞਣਾ, ਡੇਹੀਆ, ਲੱਧਾ, ਆਵੈ, ਸੁਹਾਵੈ, ਥੀਆ, ਘਿਧੀ, ਢੂੰ, ਕਿਛੁ, ਮੂ,ਮੰਞਿ, ਸੀਤਮ, ਢੋਲਾ ਆਦਿਕ ਸ਼ਬਦਾ ਦੀਆ ਮਿਠੀਆਂ, ਬੈਠੀਆ, ਆਵਾਜ਼ਾਂ ਜਾਂ ਬ੍ਰਜ ਜਾਂ ਹਿੰਦਵੀ ਜਾਂ ਅਪਭ੍ਰੰਸ਼ ਮੋਰਾ, ਭੋਰਾ, 'ਕੀਨੋ','ਰੀ' 'ਦਇਆਰ', 'ਸਿਉ', 'ਮੋਹਿ', 'ਮਿਲਬੇ', 'ਉਰਝ', 'ਲੋਕਨ' 'ਲਿਖਾਵਤੀ' 'ਰੂਪਾਵਤੀ' 'ਤੁਹਾਰੀਆ' 'ਕਹੀਅਉ, ਬੁਲਈਅਉ, ਬਸਹੀਅਉ', 'ਚੇਰੀ', 'ਸੀਗਾਰ' 'ਸੂਤੀ', 'ਸਗਰੋ', 'ਹਉ' ਆਦਿਕ ਤੋਂ ਵੀ ਓਹੀ ਕੰਮ

ਹਿਕਮੁ ਕੰਤੇ ਬਾਹਰੀ, ਮੈਡੀ ਵਾਤ ਨ ਪੁਛੈ ਕੋਇ।
ਹਭੇ ਟੋਲ ਸੁਹਾਵਣੇ, ਸਹੁ ਬੈਠਾ ਅੰਙਣੁ ਮਲਿ।
ਪਹੀ ਨ ਵੰਞੈ ਬਿਰਥੜਾ, ਜੋ ਘਰਿ ਆਵੈ ਚਲਿ।
ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰੁ।
ਇਤੀ ਮੰਞਿ ਨ ਸਮਾਵਈ ਜੇ ਗਲਿ ਪਹਿਰਾ ਹਾਰੁ।

੩੮. ਨਾਨਕ ਬਿਜੁਲੀਆ ਚਮਕੰਨਿ,ਘੁਰਨਿ ਘਟਾ ਅਤਿ ਕਾਲੀਆ।
ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ।
ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ।
ਸੇਜੜੀਆ ਸੋਇੰਨ, ਹੀਰੇ ਲਾਲ ਜੜੰਦੀਆ।

ਇਨ੍ਹਾ ਤੁਕਾ ਦਾ ਵਿਚਲਾ ਰਾਗ ਵੇਖੋ, ਜੋ ਮਾਤਰਾਂ ਦੀ ਗਿਣਤੀ ਉਤੇ ਨਿਰਭਰ ਨਹੀ ਸਗੋ ਆਪਣੀ ਰਾਗਾਤਮਿਕਤਾ ਉਤੇ ਹੈ। ਸ਼ਬਦਾ ਨੂੰ ਕਿਵੇ ਲੰਮਿਆਇਆ ਹੈ, ਮਿਠ-ਆਵਾਜ਼ਾ ਕਰਨ ਲਈ। 'ਵਣੰਜਿੜਆ', 'ਕੁਹੁਕਿਅੜਾ', 'ਮਿਠ-ਬੋਲੜਾ' 'ਚਾਖਿਅੜਾ' 'ਮੋਹਿਅੜੀ', ਸੋਹਿਅੜਾ' 'ਪਾਹੁਨੜਾ' 'ਭਰੰਦੜੀ' 'ਹੀਅੜਾ' 'ਸੰਦੇਸਰੋ' 'ਸੁਣੰਦੜੀ', 'ਜਪੰਦੜੀ', 'ਜੁਲੰਦੜੀ', ਆਦਿਕ ਸਬਦਾਂ ਨੂੰ ਵੇਖੋ, ਜਾ ਵਾਕੰਸ਼ਾ ਨੂੰ, ਜਿਵੇ 'ਜੋਬਨ-ਬਾਲੜੀ', 'ਪਿਰ ਰਲਿਆਰਾ', 'ਸਹਿਜ-ਸਲੋਨੜੀ', ਰੁਣਝੁਣਕਾਰੇ', 'ਲਾਲ ਪਿਆਰੇ', 'ਢੂਲਿ ਢੂਲਿ ਮਿਲੀਆ ਜੀਉ', 'ਹਰਿ ਢੋਲੇ ਜੀਉ', 'ਰੰਗ ਚਲੂਲਿਆ', 'ਮੁਸਕ ਝਕੋਲਿਐ, 'ਕੰਚਨ ਸੋਵਿੰਨਾ''ਅੰਮ੍ਰਿਤਭਿੰਨੇ ਲੋਇਣਾ''ਅੰਮ੍ਰਿਤ ਭਿੰਨੀ ਦੇਹੁਰੀ', 'ਹਉ ਸੰਮਲ ਥਕੀ ਜੀ,''ਅੰਮ੍ਰਿਤ ਛਰ ਛਕੇ,''ਰਾਗ ਰਤਨ,ਪਰਵਾਰ ਪਰੀਆਂ''ਅਨਦੋ ਅਨਦ ਘਣਾ,''ਚਾਖਿਅੜਾ, ਚਾਖਿਅੜਾ,'ਪਾਹੁਨੜੇ,ਪਾਹੁਨੜੇ,''ਹੀਅੜਾ' ਸੀਤਮ','ਹਰਿ ਅੰਮ੍ਰਤ ਪੀ ਝੋਲੀਐ,' 'ਨੈਣ ਹਮਾਰੇ ਪ੍ਰਿਅ ਰੰਗ ਰੰਗਾਰੇ, ਸੇ ਅੰਬੀ ਛਾਵੜੀਅਹਿ ਜੀਉ,''ਮੁੰਧ ਨਵੇਲੜੀਆ,''ਸ੍ਰੀਧਰ ਮੋਹਿਅੜੀ'

'ਭਿੰਨਣੀ ਰੈਣ ਭਲੀ,' 'ਜਾਗ ਸਲੋਨੜੀਏ,' 'ਤ੍ਰਿਸਨਾ ਥਕੀ ਨਾਨਕਾ' 'ਸੇਜੜੀਆ ਸੋਇਨ,' 'ਸੰਗਮ ਪਿਰੀ ਸੋਹੰਦੀਆ,' 'ਪਿਰ ਸੰਗ ਸੂਤੀ ਰਾਮ,' ਆਦਿਕ ਦੇ ਪੜ੍ਹਦਿਆਂ ਸੁਣਦਿਆਂ ਮਨ ਵਿਚ ਇਕ ਰੋਮਾਚਿਕ ਰਾਂਗਲਾ, ਪ੍ਰੀਤ-ਭਿੰਨਾ, ਰਸਿਕ; ਠੰਢਿਆਵਲਾ ਪ੍ਰਭਾਵ ਪੈਂਦਾ ਹੈ ਕਿ ਨਹੀਂ ? ਤੁਕਾਂਤ ਮੇਲਿਆ ਹੈ, ਤਾਂ ਉਹ ਵੀ ਇਵੇਂ ਕਿ ਕੰਨਾਂ ਵਿਚ ਇਕ ਸੁਖਾਵੀਂ ਰੁਣਝੁਣੀ ਛਿੜੇ, ਇਕਹਿਰੀਆਂ ਤਾਰਾਂ ਦੀ, ਢੋਲਾਂ ਨਗਾਰਿਆਂ ਦੀ ਕੜਕੁਟ ਨਾ ਹੋਵੇ, ਮਿੱਠੀ ਮਿੱਠੀ ਸਹਿਨਾਈ ਦੀ ਤੂਤਣੀ ਵਜੇ। 'ਅੰਗੁਰੀਆ, ਪਿੰਗੁਰੀਆ, ਮਹਿਤਰੀਆ' 'ਰਿਝਆਰਾ' ਦੁਇਆਲਾ', 'ਬਿਨੰਤੀ, ਰਾਤੀ', 'ਗਾਵਹਿਗੇ, ਲਾਵਹਿਗੇ', 'ਮੋਰਾ, ਕਉਰਾ', 'ਛਾਰਾ, ਅਪਾਰਾ,' 'ਆਧਾਰੋ, ਬੀਚਾਰੋ','ਸੀਗਾਰਾ, ਹਮਾਰਾ', 'ਆਵੈ,ਬਜਾਵੈ', 'ਗਲੀ, ਚਲੀ, ਮਿਲੀ,' 'ਬੋਲੀਐ ਚੋਲੀਐ,ਢੋਲੀਐ,' 'ਸਹੀਅਉ, ਮਹੀਅਉ' 'ਜੇਹੀਆ, ਚਿਤੇਹੀਆ ਡੇਹੀਆ', 'ਬਿਲਾਸਾ, ਗੁਣਤਾਸਾ', 'ਬਲਈਆ, ਢਈਆ, ਮਈਆ', 'ਰੰਗੀਆ, ਸੰਗੀਆ', ਆਦਿਕ ਲੰਮੇਰੀਆਂ ਆਵਾਜ਼ਾਂ (ਗੁਰੂ ਲਘੂ ਨਾਹ, ਨਾ ਮੁਕਤ) ਅਜੇਹੇ ਸ਼ਬਦਾਂ ਵਿਚ ਆਮ ਵਰਤੀਆਂ ਹਨ। ਅਜੇਹੀ ਥਾਂਵੀਂ ਆਮ ਕਰ ਕੇ ਠੇਠ, ਕੇਂਦਰੀ ਬੋਲੀ ਦੀ ਥਾਂ ਲਹਿੰਦੀ ਦੇ ਸ਼ਬਦ ਵਰਤੇ ਹਨ, ਜਿਨ੍ਹਾਂ ਨਾਲ ਵਾਯੂ-ਮੰਡਲ ਦੀ ਮਿਠਾਸ ਵਿਚ ਅਨੋਖਾ ਵਾਧਾ ਹੋਇਆ ਹੈ। ਜੁਲਣਾ, ਹਭਿ, ਹਿਕਸ,ਮੈਂਡਾ,ਮੈਂਡੀ,ਤੈਂਡੀ, ਵੰਞਣਾ, ਡੇਹੀਆ, ਲੱਧਾ, ਆਵੈ, ਸੁਹਾਵੈ, ਥੀਆ, ਘਿਧੀ, ਡੂੰ, ਕਿਛੁ, ਮੂ,ਮੰਞਿ, ਸੀਤਮ, ਢੋਲਾ ਆਦਿਕ ਸ਼ਬਦਾਂ ਦੀਆ ਮਿਠੀਆਂ, ਬੈਠੀਆਂ, ਆਵਾਜ਼ਾਂ ਜਾਂ ਬ੍ਰਜ ਜਾਂ ਹਿੰਦਵੀ ਜਾਂ ਅਪਭ੍ਰੰਸ਼ ਮੋਰਾ, ਭੋਰਾ, 'ਕੀਨੋ','ਰੀ' 'ਦਇਆਰ', 'ਸਿਉ', 'ਮੋਹਿ', 'ਮਿਲਬੇ', 'ਉਰਝ', 'ਲੋਕਨ' 'ਲਿਖਾਵਤੀ' 'ਰੂਪਾਵਤੀ' 'ਤੁਹਾਰੀਆ' 'ਕਹੀਅਉ, ਬੁਲਈਅਉ, ਬਸਹੀਅਉ', 'ਚੇਰੀ', 'ਸੀਗਾਰ' 'ਸੂਤੀ', 'ਸਗਰੇ', 'ਹਉ' ਆਦਿਕ ਤੋਂ ਵੀ ਓਹੀ ਕੰਮ

ਸਾਰਿਆ ਹੈ। ਕਿਤੇ ਕੋਈ ਸ਼ਬਦ ਜਾਂ ਵਾਕੰਸ, ਰੂਪਕ ਜਾਂ ਉਪਮਾ, ਰੜਕਦੀ ਨਹੀਂ ਤੇ ਇਕ ਅਜੇਹਾ ਰੰਗਲਾ ਮੰਡਲ ਸਾਰੀ ਰਚਨਾ ਦੁਆਲੇ ਬੱਧਾ ਹੈ ਕਿ ਪੜ੍ਹ ਕੇ ਮਨ ਵਿਚ ਸਾਂਤੀ ਦਾ ਠੰਢੜਾ, ਸੁਖਾਵਾਂ ਪ੍ਰਭਾਉ ਸਿੰਜਰਦਾ ਹੈ।

**ਸ਼ਿੰਗਾਰ-ਰਸ** ਦੇ ਨਮੂਨੇ ਵੀ ਗੁਰੂ ਗ੍ਰੰਥ ਵਿਚ ਬੇਅੰਤ ਹਨ। ਜਦ ਰੱਬ ਨੂੰ ਪ੍ਰਿਯ (ਪਿਰ), ਢੋਲਾ, ਲਾਲ-ਗੁਲਾਰਾ, ਅਨਦ-ਬਿਨੋਦੀ ਖਸਮ ਹਮਾਰਾ, ਲਾਲਨ, ਤੇ ਸਜਣ ਮੈਂਡਾ ਰੰਗੁਲਾ, ਤੇ ਸਾਹਿਬ ਮੇਰਾ ਨੀਤ ਨਵਾ, ਆਦਿਕ ਨਾਵਾ ਨਾਲ ਨਾ ਕੇਵਲ ਯਾਦ ਹੀ ਕੀਤਾ ਹੈ, ਸਗੋਂ ਉਡੀਕ, ਵਿਛੋੜੇ ਤੇ ਮਿਲਾਪ ਦੇ ਆਨੰਦ ਨੂੰ ਪਤੀ-ਪਤਨੀ ਦੇ ਸੰਜੋਗ-ਵਿਜੋਗ ਵਾਗ ਹੀ ਥਾਓਂ ਥਾਈਂ ਨਿਰਨਾਇਆ ਹੈ, ਤਾਂ ਉਸ ਵਿਚ ਸ਼ਿੰਗਾਰ ਦੀ ਬਹੁਲਤਾ ਤਾਂ ਹੋਣੀ ਹੋਈ। ਇਹ ਕ੍ਰਿਸ਼ਨ ਪਿਛੇ ਗੋਪੀਆਂ ਦਾ ਲੁਛਣਾ ਹੀ ਨਹੀਂ, ਨਾ ਸੂਫੀਆ ਦਾ ਹੀ 'ਮਾਸੂਕ' ਲਈ ਹਾਵੇ ਭਰਨਾ ਹੈ, ਉਥੋਂ ਤਾਂ ਕੇਵਲ ਬਿਰਹਾ ਦਾ ਹੀ ਸੇਕ ਆਉਂਦਾ ਹੈ। ਪਰ ਗੁਰੂ ਗ੍ਰੰਥ ਦੀ ਬਾਣੀ ਵਿਚ ਸੰਜੋਗ ਵੀ ਵਿਆਹੁਤਾ ਪਤੀ ਪਤਨੀ ਦਾ ਹੈ, ਤੇ ਵਿਜੋਗ ਵੀ। ਇਸ ਵਿੱਚ ਸਿਕ ਦੁਵੱਲੀ ਹੈ ਤੇ ਸੰਜੋਗ ਅਵੱਸ ਹੋਣਾ ਹੈ, ਢਿਲ ਭਾਵੇਂ ਕਿੰਨੀ ਹੀ ਪਵੇ ਤੇ ਰਾਹ ਵਿਚ ਔਕੜਾ ਕਿੰਨੀਆ ਵੀ ਕਰੜੀਆ ਹੋਣ। ਇਸ ਲਈ ਇਸ ਵਿਚ ਸਹਿਜ-ਆਨੰਦ ਦਾ ਵਾਯੂ-ਮੰਡਲ ਬਿਰਹਾ ਦੇ ਨਾਲ ਨਾਲ ਧੂੜਿਆ ਮਿਲਦਾ ਹੈ। ਇਸੇ ਲਈ ਇਸ ਦੇ ਸ਼ਿੰਗਾਰ-ਰਸ ਵਿਚ ਠੰਢਾ ਪ੍ਰਭਾਉ ਵਧੀਕ ਹੈ ਤੇ ਭੜਕੀਲਾ, ਲੂੰਹਦਾ ਪ੍ਰਭਾਉ ਉਕਾ ਨਹੀਂ। ਰੱਬ ਨੂੰ ਵੀ :–

੧. 'ਤੇਰੇ ਬੰਕੇ ਲੋਇਣ, ਦੰਤ ਰੀਸਾਲਾ,
ਸੋਹਣੇ ਨਕ, ਜਿਨਿ ਲੰਮੜੇ ਵਾਲਾ,
ਕੰਚਨ ਕਾਇਆ, ਸੁਇਨੇ ਕੀ ਢਾਲਾ।'

੨. ਸਾਵਲ ਸੁੰਦਰ ਰੂਪ ਬਣਾਵਹਿ
ਬੇਣ ਸੁਨਤ ਸਭ ਮੋਹੈਗਾ।
ਬਨਮਾਲਾ ਬਿਭੂਖਨ ਕਮਲ ਨੈਨ,
ਸੁੰਦਰ ਕੁੰਡਲ, ਮੁਕਟ ਬੈਨ।

ਆਖ ਕੇ ਪ੍ਰਿਯ ਦਾ ਕਿਹਾ ਖਿੱਚਦਾ, ਸੁਵੰਨਾ, ਸਲੂਣਾ ਚਿੱਤਰ ਖਿਚਿਆ ਹੈ ?

ਉਸ ਨੂੰ ਮਿਲਣ ਲਈ ਸੀਗਾਰ ਵੀ ਉਵੇਂ ਹੀ ਕੀਤਾ ਹੈ, ਜਿਵੇਂ ਕਿਸੇ ਵਿਆਹੀ ਨਵ-ਯੋਬਨਾਂ ਦਾ ਆਪਣੇ ਨਵ-ਰੰਗ ਲਾਲ ਨਾਲ ਸੇਜਾ ਮਾਣਨ ਉਤੇ :–

੧. ਫੂਲ ਮਾਲਾ ਗਲਿ ਪਹਿਰਉਗੀ ਹਾਰੋ,
ਮਿਲੈਗਾ ਪ੍ਰੀਤਮੁ ਤਬ ਕਰਉਗੀ ਸੀਗਾਰੋ।

੨. ਮਨ ਮੋਤੀ ਜੇ ਗਹਣਾ ਹੋਵੈ, ਪਉਣ ਹੋਵੈ ਸੂਤਧਾਰੀ।
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ, ਰਾਵੈ ਲਾਲ ਪਿਆਰੀ।
ਹਰਿ ਹਰਿ ਹਾਰੁ ਕੰਠਿ ਲੇ ਪਹਿਰੈ, ਦਾਮੋਦਰੁ ਦੰਤ ਲੇਈ।
ਕਰ ਕਰਿ ਕਰਤਾ, ਕੰਗਨ ਪਹਿਰੈ, ਇਨ ਬਿਧਿ ਚਿਤੁ ਧਰੇਈ।
ਮਦੁਸੂਦਨ ਕਰ ਮੁੰਦਰੀ ਪਹਿਰੈ, ਪਰਮੇਸੁਰ ਪਟ ਲੇਈ।
ਧੀਰਜ ਧੜੀ ਬੰਧਾਵੈ ਕਾਮਣਿ ਸ੍ਰੀ ਰੰਗ ਸੁਰਮਾ ਦੇਈ।
ਮਨ ਮੰਦਰਿ ਜੇ ਦੀਪਕੁ ਜਾਲੇ, ਕਾਇਆ ਸੇਜ ਕਰੇਈ।
ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ।

ਤੇ ਜਦ ਮਿਲਾਪ ਨਾ ਲਭੇ, ਤਾਂ ਸਾਰਾ ਸੀਗਾਰ ਬਿਰਥਾ ਹੈ :–

ਮੋਰੀ ਰੁਣ ਝੁਣ ਲਾਇਆ।
ਭੈਣੇ ਸਾਵਣੁ ਆਇਆ।
ਤੇਰੇ ਮੁੰਧ ਕਟਾਰੇ ਜੇਵਡਾ, ਤਿਨਿ ਲੋਭੀ ਲੋਭ ਲੁਭਾਇਆ।

ਜਾਂ ਵੈਸ਼ਨਵ ਵਿਚ ਹੈ, ਇਕ ਸੁਕਰ ਤੇ ਰਜ਼ਾ ਦੀ ਠੰਢ ਜਿਹੀ ਸਿੰਜਰੀ ਹੈ, ਕਿਉਂ ਜੁ ਮਿਲਾਪ ਹੋਣਾ ਤਾਂ ਅਵੱਸ਼ ਹੈ:–

ਨੈਣੀ ਮੇਰੇ ਪਿਆਰਿਆ, ਨੈਣੀ ਮੇਰੇ ਗੋਵਿੰਦਾ,
ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ?
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ,
ਹਰਿ ਬਾਝਹੁ ਧਨ ਕੁਮਲੈਣੀ ਜੀਉ ।

ਜਾਂ ਇਹ ਮਾਨੋ ਵਾੜੀਏ ਰਾਤੇ ਕਾਲੇ ਹਿਰਨੋਟੇ ਨੂੰ,ਜਾ ਫੁਲ ਉਤੇ ਡੋਲਦੇ ਭੌਰੇ ਨੂੰ, ਜਾਂ ਜਾਲ ਤੋਂ ਅਚੇਤ ਤਰਦੀ ਮਛਲੀ ਨੂੰ, ਜਾ ਵਾਹੁ–ਵਿਛੁੰਨੀ ਨਦੀ ਨੂੰ ਜਾਂ ਆਪਣੇ ਪਰਦੇਸੀ ਜੀਅੜੇ ਨੂੰ ਆਪਣੀ ਹੋਣੀ ਦਾ ਚੇਤਾ ਕਰਾਉਣਾ ਹੈ :—

ਤੂ ਸੁਣਿ ਹਰਣਾ ਕਾਲਿਆ, ਕੀ ਵਾੜੀਏ ਰਾਤਾ ਰਾਮ ।
ਬਿਖੁ ਫਲੁ ਮੀਠਾ ਚਾਰਿ ਦਿਨ, ਫਿਰ ਹੋਵੈ ਤਾਤਾ ਰਾਮ ।
ਫਿਰਿ ਹੋਇ ਤਾਤਾ ਖਰਾ ਮਾਤਾ ਨਾਮ ਬਿਨ ਪਰਤਾਪਏ ।
ਓਹ ਜੇਵ ਸਾਇਰ ਦੇਇ ਲੇਹਰੀ, ਬਿਜਲ ਜਿਵੈ ਚਮਕਏ ।
ਹਰਿ ਬਾਝੁ ਰਾਖਾ ਕੋਇ ਨਾਹੀ, ਸੋਇ ਤੁਝਹਿ ਬਿਸਾਰਿਆ ।
ਸਚੁ ਕਹੈ ਨਾਨਕ ਚੇਤਿ ਰੇ ਮਨ, ਮਰਹਿ ਹਰਣਾ ਕਾਲਿਆ ।
ਭਵਰਾ, ਫੂਲ ਭੰਵਤਿਆ ਦੁਖੁ ਅਤਿ ਭਾਰੀ ਰਾਮ ।
ਮੈ ਗੁਰੁ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ ।
ਬੀਚਾਰਿ ਸਤਿਗੁਰੁ ਮੁਝੈ ਪੂਛਿਆ, ਭਵਰੁ ਬੇਲੀ ਰਾਤਓ
ਸੂਰਜੁ ਚੜਿਆ, ਿ ਡੁ ਪੜਿਆ ਤੇਲ ਤਾਵਣਿ ਤਾਤਓ ।
ਮੇਰੇ ਜੀਅੜਿਆ ਪਰਦੇਸੀਆ, ਕਿਤੁ ਪਵਹਿ ਜੰਜਾਲੇ ਰਾਮ ।
ਸਾਚਾ ਸਾਹਿਬ ਮਨਿ ਵਸੈ ਕੀ ਫਾਸਹਿ ਜਮਜਾਲੇ ਰਾਮ ।
ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ ।

ਚੂੜਾ ਭੰਨੁ ਪਲੰਘ ਸਿਉ ਮੁੰਧੇ, ਸਣ ਬਾਹੀ ਸਣ ਬਾਹਾ,
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ।
ਨਾ ਮਲੀਆਰ ਨਾ ਚੂੜੀਆ, ਨ ਸੇ ਵੰਗੁੜੀਆਹਾ ।
ਜੋ ਸਹ ਕੰਠਿ ਨ ਲਗੀਆ, ਜਲਨੁ ਸਿ ਬਾਹੜੀਆਹਾ ।
ਮਾਠਿ ਗੁੰਦਾਈ ਪਟੀਆ, ਭਰੀਐ ਮਾਂਗ ਸੰਧੂਰੇ ।
ਅਗੈ ਗਈ ਨ ਮੰਨੀਆ, ਮਰਉ ਵਿਸੂਰਿ ਵਿਸੂਰੇ ।

ਕਿਉਂ ਕਿ ਪ੍ਰਿਅ ਦਾ ਮਨ ਬੜਾ ਸਾਧਾਰਨ ਹੈ, ਤੇ ਉਹ ਹਿਰਣਾਖੀ, ਛਬੀਲੀ ਦੀ ਅੰਦਰਲੀ ਭੁਖ ਦਾ ਭੁੱਖਾ ਹੈ, ਨਿਰੇ ਸੀਗਾਰ ਦਾ ਨਹੀਂ :—

ਹਰਣਾਖੀ ਕੂ ਸਚ ਵੈਣ ਸੁਣਾਈ, ਜੁ ਤਿਉ ਕਰੇ ਉਧਾਰਣ ।
ਸੁੰਦਰ ਬਚਨ ਤੂ ਸੁਣਹੁ ਛਬੀਲੀ, ਪਿਰੁ ਤੈਡਾ ਮਨ ਸਾਧਾਰਣ ।

**ਕਰੁਣਾ ਰਸ** ਜੋ ਉਦਾਸੀ ਤੇ ਸੋਕ ਨੂੰ ਉਪਜਾਉਂਦਾ ਹੈ,ਦੇ ਨਮੂਨੇ ਸ਼ਾਂਤ ਰਸ ਵਾਂਗ ਹੀ ਬੇਅੰਤ ਹਨ, ਪਰ ਕਰੁਣਾ ਨੂੰ ਕਿਤੇ ਵੀ ਇਵੇਂ ਨਹੀਂ ਬਧਾ ਕਿ ਮਨ ਜੀਵਨ ਤੋਂ ਉਚਾਟ ਹੋ ਜਾਵੇ, ਸਗੋਂ ਇਵੇਂ ਕਿ ਇਸ 'ਫੁਲਾਂ ਸੰਦੀ ਵਾੜ' ਵਿਚ ਬੈਠਿਆਂ ਚਿਤ ਇਸੇ ਨੂੰ ਕਿਤੇ ਸਤਯ ਨਾ ਮੰਨ ਬੈਠੇ । ਕਰੁਣਾ ਨੂੰ ਵੀ ਬਹੁਤੀ ਵੇਰ ਪਾਣੀ ਦਾ ਵੁਲਿ ਪਾਣੀ ਨੂੰ ਜਾ ਮਿਲਣ ਵਾਂਗ ਜਾਂ ਕਿਰਨ ਦਾ ਸੂਰਜ ਵਿਚ ਸਮਾ ਜਾਣ ਜਿਹੇ ਸਹਿਜ—ਸੁਭਾਵੇ ਮਿਲਾਪ ਵਿਚ ਰੰਗ ਦਿਤਾ ਹੈ, ਭਾਵੇਂ ਇਕ ਅੱਡਰੀ ਹਸਤੀ ਦਾ ਵਿਨਾਸ ਇਸ ਵਿਚ ਜ਼ਰੂਰ ਹੁੰਦਾ ਹੈ । ਕਰੁਣਾ ਵਿਛੋੜੇ ਜਾਂ ਉਡੀਕ ਦੀ ਦਸਾ ਨੂੰ ਹੀ ਬੰਨ੍ਹਦਾ ਹੈ, ਪਰ ਇਹ ਵਿਛੋੜ ਪੇਕੇ ਘਰ ਨੂੰ ਛਡ ਸਹੁਰੇ ਵੰਞਣ ਵਾਂਗ ਹੈ:—

ਸਭਨਾ ਸਾਹੁਰੇ ਵੰਞਣਾ, ਸਭ ਮੁਕਲਾਵਣ ਹਾਰਿ ।

ਤੇ ਬਿਰਹਾ ਤੇ ਉਡੀਕ ਵਿਚ ਵੀ ਉਹ ਸੋਕ ਨਹੀਂ ਜੋ ਸੂਫ਼

ਜਾਂ ਵੈਸ਼ਨਵ ਵਿਚ ਹੈ, ਇਕ ਸੁਕਰ ਤੇ ਰਜ਼ਾ ਦੀ ਠੰਢ ਜਿਹੀ ਸਿੰਜਰੀ ਹੈ, ਕਿਉਂ ਜੁ ਮਿਲਾਪ ਹੋਣਾ ਤਾਂ ਅਵੱਸ ਹੈ:—

ਨੈਣੀ ਮੇਰੇ ਪਿਆਰਿਆ, ਨੈਣੀ ਮੇਰੇ ਗੋਵਿੰਦਾ,
ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ?
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ,
ਹਰਿ ਬਾਝਹੁ ਧਨ ਕੁਮਲੈਣੀ ਜੀਉ ।

ਜਾਂ ਇਹ ਮਾਨੋਂ ਵਾੜੀਏ ਰਾਤੇ ਕਾਲੇ ਹਿਰਨੋਟੇ ਨੂੰ,ਜਾਂ ਫੁਲ ਉਤੇ ਡੋਲਦੇ ਭੌਰੇ ਨੂੰ, ਜਾਂ ਜਾਲ ਤੋਂ ਅਚੇਤ ਤਰਦੀ ਮਛਲੀ ਨੂੰ, ਜਾ ਵਾਹੁ–ਵਿਛੁੰਨੀ ਨਦੀ ਨੂੰ ਜਾਂ ਆਪਣੇ ਪਰਦੇਸੀ ਜੀਅੜੇ ਨੂੰ ਆਪਣੀ ਹੋਣੀ ਦਾ ਚੇਤਾ ਕਰਾਉਣਾ ਹੈ :—

ਤੂ ਸੁਣਿ ਹਰਣਾ ਕਾਲਿਆ, ਕੀ ਵਾੜੀਏ ਰਾਤਾ ਰਾਮ ।
ਬਿਖੁ ਫਲੁ ਮੀਠਾ ਚਾਰਿ ਦਿਨ, ਫਿਰ ਹੋਵੈ ਤਾਤਾ ਰਾਮ ।
ਫਿਰਿ ਹੋਇ ਤਾਤਾ ਖਰਾ ਮਾਤਾ ਨਾਮ ਬਿਨ ਪਰਤਾਪਏ ।
ਉਹ ਜੇਵ ਸਾਇਰ ਦੇਇ ਲੇਹਰੀ, ਬਿਜਲ ਜਿਵੈ ਚਮਕਏ ।
ਹਰਿ ਬਾਝੁ ਰਾਖਾ ਕੋਇ ਨਾਹੀ, ਸੋਇ ਤੁਝਹਿ ਬਿਸਾਰਿਆ ।
ਸਚੁ ਕਹੈ ਨਾਨਕ ਚੇਤਿ ਰੇ ਮਨ, ਮਰਹਿ ਹਰਣਾ ਕਾਲਿਆ ।
ਭਵਰਾ, ਫੂਲ ਭੰਵਤਿਆ ਦੁਖੁ ਅਤਿ ਭਾਰੀ ਰਾਮ ।
ਮੈਂ ਗੁਰੁ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ ।
ਬੀਚਾਰਿ ਸਤਿਗੁਰੁ ਮੁਝੈ ਪੂਛਿਆ, ਭਵਰੁ ਬੇਲੀ ਰਾਤਓ
ਸੂਰਜੁ ਚੜਿਆ, ਿ ਡੁ ਪੜਿਆ ਤੇਲ ਤਾਵਣਿ ਤਾਤਓ ।
ਮੇਰੇ ਜੀਅੜਿਆ ਪਰਦੇਸੀਆ, ਕਿਤੁ ਪਵਹਿ ਜੰਜਾਲੇ ਰਾਮ ।
ਸਾਚਾ ਸਾਹਿਬ ਮਨਿ ਵਸੈ ਕੀ ਫਾਸਹਿ ਜਮਜਾਲੇ ਰਾਮ ।
ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ ।

ਸੰਸਾਰ ਮਾਇਆ ਮੋਹਿ ਮੀਠਾ ਅੰਤਿ ਭਰਮੁ ਚੁਕਾਇਆ।
ਨਦੀਆ ਵਾਹੁ ਵਿਛੁੰਨੀਆ, ਮੇਲਾ ਸੰਜੋਗੀ ਰਾਮ।
ਜੁਗੁ ਜੁਗੁ ਮੀਠਾ ਵਿਸੁ ਭਰੇ ਕੋਈ ਜਾਣੈ ਜੋਗੀ ਰਾਮ।

ਜਾ ਇਹ ਨੈਨ–ਸਲੋਨੜੀ ਨੂੰ ਹਨੇਰੀ ਰਾਤ ਵਿਚ ਪਿਰ ਤੋਂ ਵਖ ਨਿਸ ਚਿੰਤ ਸੁਤਿਆ ਤੋਂ ਜਗਾ ਕੇ ਪਿਰ ਦੀ ਸੇਜਾ ਉਤੇ ਜਾ ਸੁਆਣਾ ਹੈ –

ਪਹਿਲੈ ਪਹਰੈ ਨੈਣਿ ਸਲੋਨੜੀਏ, ਰੈਣਿ ਅੰਧਿਆਰੀ ਰਾਮ।
ਵਖਰੁ ਰਾਖੁ ਮੁਈਏ, ਆਵੈ ਵਾਰੀ ਰਾਮ।
ਵਾਰੀ ਆਵੈ ਕਵਣੁ ਜਗਾਵੈ, ਸੂਤੀ ਰਸੁ ਜਮ ਚੂਸਏ।
ਰੈਣਿ ਅੰਧੇਰੀ ਕਿਆ ਪਤਿ ਤੇਰੀ, ਚੋਰੁ ਪੜੈ ਘਰ ਮੂਸਏ।
ਦੂਜਾ ਪਹਿਰ ਭਇਆ, ਜਾਗ ਅਚੇਤੀ ਰਾਮ।
ਮਾਇਆ ਸੁਤ ਦਾਰਾ, ਦੂਖਿ ਸੰਤਾਪੀ ਰਾਮ।
ਚਉਥਾ ਪਹਰੁ ਭਇਆ, ਦਉਤ ਬਿਹਾਗੈ ਰਾਮ।
ਤਿਨ ਘਰੁ ਰਾਖਿਅੜਾ ਜੋ ਅਨਦਿਨੁ ਜਾਗੈ ਰਾਮ।
ਕਰਿ ਕੰਪ ਚਰਣ, ਸਰੀਰ ਕੰਪੈ, ਨੈਣ ਅੰਧੁਲੈ ਤਕਿ ਭਸਮ ਸੇ।
ਨਾਨਕ ਦੁਖੀਆ ਜੁਗ ਚਾਰੇ, ਬਿਨ ਨਾਮ ਹਰਿ ਕੇ ਮਨਿ ਵਸੈ।

ਜਾ ਇਹ ਕਾਇਆ ਦੇ ਪਿੰਜਰੇ ਵਿਚੋਂ ਹੰਸ ਦਾ ਉਡਣਾ ਹੈ:–

ਧੰਨ ਸਿਰੰਦਾ ਸਚਾ ਪਾਤਿਸਾਹੁ, ਜਿਨਿ ਜਗੁ ਧੰਧੈ ਲਾਇਆ।
ਮੁਹਲਤਿ ਪੁਨੀ ਪਾਈ ਭਰੀ, ਜਾਨੀਅੜਾ ਘਤਿ ਚਲਾਇਆ।
ਜਾਨੀ ਘਤਿ ਚਲਾਇਆ, ਲਿਖਿਆ ਆਇਆ ਰੁਨੇ ਵੀਰ ਸਬਾਏ
ਕਾਇਆ ਹੰਸ ਥੀਆ ਵੇਛੋੜਾ ਜਾ ਦਿਨ ਪੁਨੇ ਮੇਰੀ ਮਾਇ।
ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬ ਕਮਾਇਆ।
ਧੰਨ ਸਿਰੰਦਾ ਸਚਾ ਪਾਤਸ਼ਾਹ ਜਿਨਿ ਜਗ ਧੰਧੇ ਲਾਇਆ।

ਜਾ ਜੋਬਨ ਦੇ ਫੁਲਾ ਦਾ ਮੁਰਝਾਉਣਾ ਜਾ ਚੋਲੇ ਦੇ ਪੁਰਾਣੇ ਹੋਣ ਤੇ ਉਸ ਨੂੰ ਲਾਹ ਕੇ ਨਵਾਂ ਨਕੋਰ ਪਹਿਣਨਾ ਹੈ।

ਧਨੁ ਜੋਬਨ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ।
ਪਬਣਿ ਕੇਰੇ ਪਤ ਜਿਉ, ਢੁਲਿ ਢੁਲਿ ਜੁਮਣ ਹਾਰ ।
ਰੰਗੁ ਮਾਣਿ ਲੈ ਪਿਆਰਿਆ, ਜਾਂ ਜੋਬਨੁ ਨਉਹੁਲਾ ।
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ।
ਸਜਣ ਮੇਰੇ ਰੰਗੁਲੇ, ਜਾਇ ਸੁਤੇ ਜੀਰਾਣਿ ।
ਹੰਭੀ ਵੰਞਾਂ ਡੁੰਮਣੀ, ਰੋਵਾਂ ਝੀਣੀ ਬਾਣਿ ।
ਕੀ ਨ ਸੁਣੇਹੀ ਗੋਰੀਏ, ਆਪਣ ਕੰਨੀ ਸੋਇ ।
ਲਗੀ ਆਵਹਿ ਸਾਹੁਰੈ, ਨਿਤ ਨ ਪੇਈਆ ਹੋਇ ।

ਜਾ ਇਹ ਘਟਾ ਤੇ ਚਮਕਦੀ ਬਿਜੁਲੀ ਤੇ ਸੁੰਨੀ ਸੇਜ ਤੋਂ ਡਰੀ ਨਾਰ ਦੀ ਸਿਕ ਹੈ, ਪਰਦੇਸੀ ਪਿਰ ਲਈ, ਜਿਸ ਨੂੰ ਉਹ ਕੋਠੇ ਤੇ ਚੜ੍ਹੀ ਉਡੀਕ ਰਹੀ ਹੈ:—

ਦਹਦਿਸ ਛਤ੍ਰ ਮੇਘ ਘਟਾ ਘਟ, ਦਾਮਿਨ ਚਮਕਿ ਡਰਾਇਓ ।
ਸੇਜ ਇਕੇਲੀ, ਨੀਂਦ ਨਹੁ ਨਹਨੇ, ਪਿਰੁ ਪਰਦੇਸਿ ਸਿਧਾਇਓ ।
ਹੁਣ ਨਹੀਂ ਸੰਦੇਸਰੋ ਮਾਇਓ ।
ਏਕ ਕੋਸਰੋ ਸਿਧਿ ਕਰਤ ਲਾਲੁ, ਤਬ ਚਤੁਰ ਪਾਤਰੋ ਆਇਓ ।
ਮੰਦਰਿ ਚਰਿ ਕੈ ਪੰਥੁ ਨਿਹਾਰਉ, ਨੈਨ ਨੀਰਿ ਭਰਿ ਆਇਓ ।
ਹਉ ਹਉ ਭੀਤਿ ਭਇਓ ਹੈ ਬੀਚੋ, ਸੁਨਤ ਦੇਸਿ ਨਿਕਟਾਇਓ ।
ਭਾਂਭੀਰੀ ਕੇ ਪਾਤ ਪਾਰਦੋ, ਬਿਨੁ-ਪੇਖੇ ਦੂਰਾਇਓ ।

ਜਾਂ ਇਹ ਕੁਚੱਜੀ ਕੁੜੀ ਦਾ ਆਪਣੀ ਮਾਂ ਨੂੰ ਦੋਸ ਦੇਣਾ ਹੈ, ਜਿਸ ਨੇ ਉਸ ਨੂੰ ਸਹੁ ਰਾਵਣ ਦੇ ਯੋਗ ਨਹੀਂ ਬਣਾਇਆ:—

ਮੰਞੁ ਕੁਚਜੀ ਅਮਾਵਣਿ ਡੋਸੜੇ,
ਹਉ ਕਿਉ ਸਹੁ ਰਾਵਣਿ ਜਾਉ ਜੀਉ ।

ਇਕਦੂ ਇਕਿ ਚੜੰਦੀਆ, ਕਉਣ ਜਾਣੈ ਮੇਰਾ ਨਾਉ ਜੀਉ।
ਜਿਨੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ।
ਸੇ ਗੁਣ ਮੰਞ ਨਾ ਆਵਨੀ, ਹਉ ਕੈ ਜੀ ਦੋਸ ਧਰੇਉ ਜੀਉ।
ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ।
ਹਉ ਏਨੀ ਟੋਲੀ ਭੁਲੀਅਸ, ਤਿਸ ਕੰਤ ਨਾ ਬੈਠੀ ਪਾਸਿ ਜੀਉ।
ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ।
ਸਾਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ।
ਸੁਤੀ ਸੁਤੀ ਝਾਲ ਥੀਆ ਭੁਲੀ ਵਾਟੜੀਆਸੁ ਜੀਉ।
ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ।

ਜਾ ਇਹ ਭਰ ਸਾਗਰ ਵਿਚ ਠਿਲ੍ਹਣਾ ਹੈ ਬਿਨ ਬੇੜੀ, ਜਾ ਥੋੜ੍ਹ-ਚਿਰੇ ਕੁਸੰਭੇ ਨਾਲ ਪ੍ਰੀਤ ਪਾਣੀ ਹੈ ਜਾ ਕਿਸੇ ਪਤਲੀ ਨਾਰ ਦੀ ਸਹੁ ਦੇ ਕਰਾਰੇ ਬੋਲਾ ਅਗੇ ਪੇਸ਼ ਨਾ ਜਾਣੀ ਹੈ ਜਾ ਇਹ ਹੰਸ ਦਾ ਉਦਾਸ ਹੋ ਟੁਰਨਾ ਹੈ.—

ਬੇੜਾ ਬੰਧਿ ਨਾ ਸਕਿਓ ਬੰਧਨ ਕੀ ਵੇਲਾ।
ਭਰਿ ਸਰਵਰੁ ਜਬ ਊਛਲੇ ਤਬ ਤਰਣੁ ਦੁਹੇਲਾ।
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ।
ਇਕ ਆਪੀਨੈ ਪਤਲੀ ਸਹ ਕੇਰੇ ਬੋਲਾ।
ਦੁਧਾ ਥਣੀ ਨ ਆਵਈ ਫਿਰਿ ਹੋਇ ਨਾ ਮੇਲਾ।
ਕਹੈ ਫ਼ਰੀਦ ਸਹੇਲੀਹੋ ਸਹੁ ਅਲਾਇਸੀ।
ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ।

ਜਾਂ ਇਹ ਉਡੀਕਦੀ, ਜਾਗਦੀ ਉਦਾਸ ਪਤਨੀ ਦਾ ਹਾਵਾ ਹੈ:-

ਮੋਹਨ ਨੀਂਦ ਨਾ ਆਵੈ, ਹਾਵੈ, ਹਾਰ ਕਜਰ ਬਸਤ੍ਰ ਅਭਰਨ ਕੀਨੇ।
ਉਡੀਨੀ ਉਡੀਨੀ, ਉਡੀਨੀ,
ਕਬ ਘਰਿ ਆਵੈਰੀ।

ਗੁਰੂ ਤੇਗ ਬਹਾਦਰ ਦੀ ਬਾਣੀ ਵਿਚ ਵੈਰਾਗ ਸਭ ਤੋਂ ਵਧੀਕ ਹੈ, ਤੇ ਉਥੇ ਮੌਤ ਦਾ ਚੇਤਾ ਤੇ ਦੁਨੀਆਂ ਦੀ ਨਾਸਮਾਨਤਾ ਮਨ ਨੂੰ ਕੰਪਾਇਮਾਨ ਹੀ ਤਾਂ ਕਰ ਦੇਂਦੇ ਹਨ।

**ਭਯਾਨਕ ਰਸ**—ਭਾਵੇਂ ਘਟ ਹੈ, ਪਰ ਭੈ ਤੇ ਭਾਉ ਦੋਹਾਂ ਇਕੱਠਿਆ ਵਸੀਲਾ ਮੰਨਿਆ ਹੈ, ਪਰਮ-ਪਦ ਦੀ ਪ੍ਰਾਪਤੀ ਦਾ, ਜ਼ੋਰ, ਭਾਵੇਂ ਬਹੁਤਾ ਭਾਉ ਉਤੇ ਦਿਤਾ ਹੈ:—'ਭੈ ਕੀਆ ਦੇਹਿ ਸਲਾਈਆਂ ਨੈਣੀ ਭਾਉ ਕਾ ਕਰਿ ਸੀਗਾਰੋ।' ਹੋਰ ਸੀਗਾਰ ਸਾਰਾ ਭਾਉ ਦਾ ਹੈ, ਕੇਵਲ ਵੇਖਣ ਵਾਲੀ ਅਖੜੀ ਵਿਚ ਸੁਰਮਾ ਭੈ ਦਾ ਪਾਇਆ ਜਾਏ, ਤਾ ਜੁ ਓਥੋਂ ਸੋਖੀ, ਹਉਮੈ ਤੇ ਚੰਚਲਤਾ ਟਪਕਣ ਦੀ ਥਾਂ ਸਰਮ, ਰਜ਼ਾ ਤੇ ਹਲੀਮੀ ਝਰੇ। ਗੁਰੂ ਨਾਨਕ ਨੇ ਤਾਂ ਪਉਣ, ਪਾਣੀ, ਬੈਸੰਤਰ, ਆਦਿਕ ਕੁਦਰਤੀ ਤਾਕਤਾਂ ਤੇ ਦੇਵੀ ਦੇਵਤੇ, ਆਦਿਕ ਸਭ ਨੂੰ ਰੱਬ ਦੇ ਭੈ ਵਿਚ ਬੱਧਾ ਕਾਰ ਕਰਦਾ ਦਰਸਾਇਆ ਹੈ :—

ਭੈ ਵਿਚਿ ਪਉਣ ਵਹੈ ਸਦਵਾਉ।
ਭੈ ਵਿਚਿ ਚਲਹਿ ਲਖ ਦਰੀਆਉ।
ਭੈ ਵਿਚਿ ਅਗਨਿ ਕਢੈ ਵੇਗਾਰਿ।
ਭੈ ਵਿਚਿ ਧਰਤੀ ਦਬੀ ਭਾਰਿ।
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ।
ਭੈ ਵਿਚਿ ਰਾਜਾ ਧਰਮ ਦੁਆਰੁ।
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ।
ਕੋਹ ਕਰੋੜੀ ਚਲਤ ਨ ਅੰਤੁ।
ਭੈ ਵਿਚਿ ਸਿਧ ਬੁਧ ਸੁਰ ਨਾਥ।
ਭੈ ਵਿਚਿ ਆਡਾਣੇ ਆਕਾਸ।
ਭੈ ਵਿਚਿ ਜੋਧ ਮਹਾਬਲ ਸੂਰ।
ਭੈ ਵਿਚਿ ਆਵਹਿ ਜਾਵਹਿ ਪੂਰ।

ਸਗਲਿਆ ਭਉ ਲਿਖਿਆ ਸਿਰ ਲੇਖ।
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ।

ਜਾਂ :—

ਡਰਪੈ ਧਰਤਿ ਅਕਾਸੁ ਨਖੜ੍ਰਾ, ਸਿਰ ਊਪਰਿ ਅਮਰੁ ਕਰਾਰਾ।
ਪਉਣੁ ਪਾਣੀ ਬੈਸੰਤਰੁ ਡਰਪੈ, ਡਰਪੈ ਇੰਦ੍ਰ ਬਿਚਾਰਾ।

ਫਿਰ ਮਨੁਖ ਵੀ ਕਿਉਂ ਨਾ ਉਸਦੇ ਭੈ ਵਿਚ ਥਰਹਰ ਕੰਬਦਾ ਹੋਵੇ :—

ਥਰ ਹਰ ਕੰਪੈ ਮੇਰਾ ਬਾਲਾ ਜੀਉ।
ਨਾ ਜਾਣਾ ਕਿਆ ਕਰਸੀ ਪੀਉ।
ਰੈਨ ਗਈ ਮਤ ਦਿਨ ਬੀ ਜਾਇ।
ਭਵਰ ਗਏ, ਬਗ ਬੈਠੇ ਆਇ।
ਕਾਚੇ ਕਰਵੇ ਰਹੇ ਨਾ ਪਾਨੀ।
ਹੰਸ ਚਲਿਆ ਕਾਇਆ ਕੁਮਲਾਨੀ। [ਸੂਹੀ, ਕਬੀਰ

ਜਾਂ :—

ਭੈ ਤੇਰੇ ਡਰ ਅੱਗਲਾ, ਖਪ ਖਪ ਛਿਜੈ ਦੇਹਿ।
ਨਾਉ ਜਿਨਾ ਸੁਲਤਾਨ ਖਾਨ, ਹੁੰਦੇ ਡਿਠੇ ਖੇਹਿ।

ਤੇ ਜੋ ਭੈ ਵਿਚ ਜੀਵਨ ਨੂੰ ਨਾ ਚਲਾਵੇ, ਉਸਦਾ ਅੰਤ ਬੜਾ ਭੀਹਾਵਲਾ ਹੁੰਦਾ ਦਸਿਆ ਹੈ :—

੧. ਅੰਤਰਿ ਚੋਰ ਮੁਹੈ ਘਰੁ ਮੰਦਰੁ,
ਇਨ ਸਾਕਤਿ ਦੂਤੁ ਨਾ ਜਾਤਾ ਹੇ।
ਦੂੰਦਰਿ ਦੂਤ ਭੂਤ ਬੀਹਾਲੇ,
ਖਿੰਚੋਤਾਣ ਕਰਹਿ ਬੇਤਾਲੇ,
ਸਬਦ ਸੁਰਤਿ ਬਿਨੁ ਆਵੈ ਜਾਵੈ,

ਪਤਿ ਖੋਈ ਆਵਤ ਜਾਤਾ ਹੇ ।
ਜਮ ਦਰਿ ਬਾਧੇ ਮਿਲਹਿ ਸਜਾਈ,
ਤਿਸੁ ਅਪਰਾਧੀ ਗਤਿ ਨਹੀਂ ਕਾਈ ।
ਕਰਣ ਪਲਾਵ ਕਰੇ ਬਿਲਲਾਵੈ,
ਜਿਉ ਕੁੰਡੀ ਮੀਨੁ ਪਰਾਤਾ ਹੇ ।
ਸਾਕਤੁ ਫਾਸੀ ਪੜੈ ਇਕੇਲਾ,
ਜਮ ਵਸਿ ਕੀਆ ਅੰਧੁ ਦੁਹੇਲਾ ।
ਰਾਮ ਨਾਮ ਬਿਨੁ ਮੁਕਤਿ ਨਾ ਸੂਝੈ,
ਆਜੁ ਕਾਲਿ ਪਚ ਜਾਤਾ ਹੇ ।

੨. ਕਾਲ ਚਲਾਇ ਬੰਨ੍ਹਿ ਕੋਇ ਨ ਰਖਸੀ ।
ਜਰੁ ਜਰਵਾਣਾ ਕੰਨਿ, ਚੜਿਆ ਨਚਸੀ ।
ਸਤਿਗੁਰੁ ਬੋਹਿਥੁ ਬੇੜਾ ਸਚਾ ਰਖਸੀ ।
ਅਗਨਿ ਭਖੈ ਭੜਹਾੜੁ, ਅਨਦਿਨੁ ਭਖਸੀ ।
ਫਾਬਾ ਚੁਗੈ ਚੋਗੁ, ਹੁਕਮੀ ਛੁਟਸੀ ।
ਕਰਤਾ ਕਰੇ ਸੁ ਹੋਗੁ, ਕੂੜੁ ਨਿਖੁਟਸੀ ।

੩. ਪਾਪ ਕਰੇਦੜ ਸਰਪੁਰ ਮੁਠੇ ।
ਅਜਰਾਈਲ ਫੜੇ ਫੜਿ ਕੁਠੇ ।
ਦੋਜਕਿ ਪਾਏ ਸਿਰਜਣਹਾਰੈ, ਲੇਖਾ ਮੰਗੈ ਬਾਣੀਆ ।
ਕਰਣ ਕਰੀਮ ਨਾ ਜਾਤੋ ਕਰਤਾ, ਤਿਲ ਪੀੜੇ ਜਿਉ ਘਾਣੀਆ ।

ਇਹ 'ਥਰਹਰ ਕੰਪੈ', 'ਤਿਲ ਪੀੜੇ ਜਿਉਂ ਘਾਣੀਆ', 'ਅਜਰਾਈਲ ਫੜੇ ਫੜ ਕੁਠੇ', 'ਦੂੰਦਰ ਦੂਤ ਭੂਤ ਭੀਹਾਲੇ', 'ਅਮਰ ਕਰਾਰਾ', 'ਅਗਨਿ ਭਖੈ ਭੜਹਾੜੁ', 'ਫਾਬਾ ਚੁਗੈ ਚੋਗ', 'ਜਰੁ ਜਰਵਾਣਾ ਕੰਨਿ ਚੜ੍ਹਿਆ ਨਚਸੀ ।' ਆਦਿਕ ਸ਼ਬਦ-ਚਿੱਤਰ ਮਨ ਨੂੰ ਭਯਾਨਕਤਾ ਨਾਲ ਵੇੜ੍ਹ ਹੀ ਤਾਂ ਦੇਂਦੇ ਹਨ ।

**ਰੋਦ੍ਰ ਰਸ**—ਕ੍ਰੋਧ ਦੇ ਜਜ਼ਬੇ ਅੰਦਰ ਛੋੜਦਾ ਹੈ। ਜਦ ਸੰਸਾਰ ਉਤੇ ਉਪਦ੍ਰਵ ਹੁੰਦਾ ਹੋਵੇ ਜਾ ਮਨੁਖ ਆਪਣੀ ਹੋਣੀ ਨੂੰ ਨਾ ਪਛਾਣਦਾ ਹੋਇਆ ਜਾ 'ਹਉ' ਵਿਚ ਬਧਾ, ਸੱਤ ਅਸੱਤ ਦੇ ਗਿਆਨ ਤੋਂ ਅਣ-ਜਾਣ, ਭਰਮ-ਭੁਲੇਖੇ ਜਾ ਔਗੁਣਾ ਦੀ ਫਾਹੀ ਵਿਚ ਜਾ ਫਸਦਾ ਹੈ, ਤਾ ਕਵੀ ਦਾ ਉਸ ਲਈ ਤਰਸ ਕ੍ਰੋਧ ਬਣ ਨਿਬੜਦਾ ਹੈ – 'ਲਾਲਚ ਛੋਡਹੁ ਅੰਧਿਉ', 'ਕੂੜੁ ਰਾਜਾ, ਕੂੜੁ ਪਰਜਾ, ਕੂੜੁ ਸਭੁ ਸੰਸਾਰੁ', 'ਧ੍ਰਿਗ ਤਿਨਾ ਦਾ ਜੀਵਿਆ ਜੋ ਲਿਖਿ ਲਿਖਿ ਵੇਚੈ ਨਾਉ', 'ਝੜਿ ਝੜਿ ਪਵਦੇ ਕਚੇ ਬਿਰਹੀ', 'ਭਾਹੀ ਸੇਤੀ ਜਾਲੇ', 'ਬਲਦੀ ਅੰਦਰ ਤੇਲ ਦੁਬਧਾ ਘਤਿਆ', 'ਲੂਣ-ਹਰਾਮੀ ਨਾਨਕ ਲਾਲਾ', 'ਤਿਲ ਪੀੜੇ ਜਿਉ ਘਾਣੀਆ', 'ਜਗ ਕਊਆ, ਮੁਖਿ ਚੁੰਚ ਗਿਆਨ', 'ਵਾਊ ਸੰਦੇ ਕਪੜੇ ਪਹਰੈ ਗਰਬਿ ਗਵਾਰ', 'ਤੁਹ ਕੁਟਹਿ ਮਨਮੁਖਿ ਕਰਮ ਕਰਹਿ', ਆਦਿਕ ਵਿਚ ਤਾ ਕੇਵਲ ਮਨੁੱਖ ਦੀਆ ਵਿਅਕਤੀਗਤ ਆਦਤਾ ਉਤੇ ਹੀ ਰੋਦਰ ਵਿਚ ਡੋਬ ਕੇ ਬਚਨ ਆਖੇ ਹਨ, ਪਰ ਜਦ ਸਮਾਜੀ, ਖਾਸ ਕਰ ਰਾਜਸੀ, ਅਧੋਗਤੀ ਹੁੰਦੀ ਵੇਖੀ ਹੈ, ਤਦ ਤਾ ਰੋਦਰ ਕਹਿਰ ਹੋ ਵਗਿਆ ਹੈ :–

'ਇਤੀ ਮਾਰ ਪਈ ਕੁਰਲਾਣੈ, ਤੈ ਕੀ ਦਰਦ ਨਾ ਆਇਆ ?' ਆਖ ਕੇ ਗੁਰੂ ਨਾਨਕ ਨੇ ਰੱਬ ਨੂੰ ਵੀ ਆਪਣੇ ਰੋਦਰ ਦੀ ਮਾਰ ਤੋਂ ਬਾਹਰ ਨਹੀਂ ਰਖਿਆ, ਰਾਜੇ ਰਾਣੇ ਸਰਦਾਰਾ ਦਾ ਤਾ ਕਹਿਣਾ ਹੀ ਕੀ ਹੈ ?

੧. ਰਾਜੇ ਸੀਹ ਮੁਕੱਦਮ ਕੁਤੇ,
ਜਾਇ ਜਗਾਇਨਿ ਬੈਠੇ ਸੁਤੇ ।
ਚਾਕਰ ਨਹਦਾ ਪਾਇਨਿ ਘਾਉ ।
ਰਤੁ ਪਿਤੁ ਕੁਤਿਹੋ ਚਟਿ ਜਾਉ ।
ਜਿਥੈ ਜੀਆ ਹੋਸੀ ਸਾਰ ।
ਨਕੀ ਵਢੀ ਲਾਇਤਬਾਰ ।

੨. ਲਬੁ ਪਾਪੁ ਦੁਇ ਰਾਜਾ ਮਹਿਤਾ, ਕੂੜ ਹੋਆ ਸਿਕਦਾਰ।
ਕਾਮ ਨੇਬ ਸਦ ਪੁਛੀਐ, ਬਹਿ ਬਹਿ ਕਰੈ ਵੀਚਾਰ।
ਅੰਧੀ ਰਈਅਤ, ਗਿਆਨ ਵਿਹੂਣੀ, ਭਾਹਿ ਭਰੇ ਮੁਰਦਾਰ

੩. ਕਲਿ ਕਾਤੀ, ਰਾਜੇ ਕਸਾਈ,
ਧਰਮ ਪੰਖ ਕਰ ਉਡਰਿਆ।
ਕੂੜ ਅਮਾਵਸ ਸਚ ਚੰਦ੍ਰਮਾ,
ਦੀਸੈ ਨਾਹੀ ਕੈ ਚੜ੍ਹਿਆ।

ਬਾਬਰ ਦੇ ਹੱਲੇ ਵੇਲੇ ਹਿੰਦੁਸਤਾਨ ਦੀ ਹੋਈ ਅਧੋਗਤੀ ਉਤੇ ਤਾਂ ਗੁਰੂ ਨਾਨਕ ਭਰ ਰੋਦਰ ਵਿਚ ਆ ਕਹਿਰ ਰੁੰਨੇ ਹਨ :–

'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ।
ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨੁ ਵੇ ਲਾਲੋ।
ਸਰਮੁ ਧਰਮ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ।
ਕਾਜੀਆ ਬਾਮਣਾ ਕੀ ਗਲ ਥਕੀ, ਅਗਦੁ ਪੜੈ ਸੈਤਾਨ ਵੇ ਲਾਲੋ।
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ, ਰਤੁ ਕਾ ਕੁੰਗੂ ਪਾਇ ਵੇ ਲਾਲੋ।

ਜਾਂ:–

'ਕਾਇਆ ਕਪੜੁ ਟੁਕ ਟੁਕ ਹੋਸੀ, ਹਿੰਦੁਸਤਾਨ ਸਮਾਲਸੀ ਬੋਲਾ।'

ਤੇ ਜਿਨ੍ਹਾਂ ਨੇ ਹਿੰਦ ਦੇ ਰਤਨ ਨੂੰ ਮਿਟੀ ਵਿਚ ਰੋਲਿਆ, ਉਨ੍ਹਾਂ ਨੂੰ ਗੁਰੂ ਨਾਨਕ ਮੁਆਫ਼ ਨਹੀਂ ਕਰ ਸਕਦੇ :–

'ਰਤਨ ਵਿਗਾੜਿ, ਵਿਗੋਏ ਕੁਤੀ,
ਮੁਇਆ ਸਾਰ ਨਾ ਕਾਈ।'

ਇਸ ਤੋਂ ਗੁਰੂ-ਕਵੀਆਂ ਦੇ ਡੂੰਘੇ ਦੇਸ-ਪਿਆਰ ਦੀ ਵੀ ਹਾਥ ਲਈ ਜਾ ਸਕਦੀ ਹੈ ਤੇ ਇਸ ਸਚਿਆਈ ਦੀ ਵੀ ਕਿ ਉਨ੍ਹਾਂ ਅਨੁਸਾਰ ਆਤਮਕ ਆਦਰਸ ਕੋਈ ਪੂਰਨ ਨਹੀਂ ਸੀ ਹੋ ਸਕਦਾ ਜਿਸ ਲਈ

ਸੁਤੰਤ੍ਰ, ਰਜਿਆ, ਪੁਜਿਆ, ਅਖਲਾਕੀ ਸਮਾਜਕ ਆਲਾ ਦੁਆਲਾ ਨਾ ਹੋਵੇ।

**ਵੀਰਰਸ**—ਆਮ ਕਰਕੇ ਯੁੱਧ ਦੀ ਭਾਵਨਾ ਨੂੰ ਚਮਕਾਉਣ ਲਈ ਪੈਦਾ ਕੀਤਾ ਜਾਦਾ ਹੈ। ਸ਼ਬਦਾ, ਅਲੰਕਾਰਾਂ ਵਿਚ ਵਧੀਕ ਕੜਾਕਾ ਤੇ ਜੋਸ਼ ਗੁੰਨ੍ਹਿਆ ਜਾਦਾ ਹੈ, ਜਿਹੜੇ ਲਹੂ ਨੂੰ ਖੌਲਾਣ ਤੇ ਜਜਬੇ ਵਿਚ ਗਰਮੀ ਤੇ ਤ੍ਰਿਖ ਪੈਦਾ ਕਰਨ। ਗੁਰੂ ਗ੍ਰੰਥ ਦੀ ਬਾਣੀ ਵਿਚ ਵੀ ਹੈ ਇਵੇਂ ਹੀ, ਭਾਵੇਂ ਇਥੇ ਯੁਧ ਮਨੁੱਖ ਆਪਣੇ ਆਪ ਨਾਲ ਵੀ ਓਵੇਂ ਹੀ ਕਰਦਾ ਹੈ ਜਿੰਨਾ ਸਮਾਜਕ ਪਾਪ ਨਾਲ :—

੧. ਹਉਂ ਗੋਸਾਈਂ ਕਾ ਪਹਿਲਵਾਨੜਾ।
ਮੈ ਗੁਰ ਮਿਲ ਉਚਿ ਦੁਮਾਲੜਾ।
ਸਭ ਹੋਈ ਛਿੰਜ ਇਕੱਠੀਆ।
ਦੁਯ ਬੈਠਾ ਵੇਖੈ ਆਮ ਜੀਉ।
ਵਾਤ ਵਜਨ, ਢੰਮਕ ਭੇਰੀਆ।
ਮਲ ਲਥੇ ਲੈਂਦੇ ਫੇਰੀਆ। .. .
ਹਉ ਬਾਹੁੜ ਛਿੰਜ ਨਾ ਨਚਿਉਂ।
ਨਾਨਕ ਅਵਸਰ ਲਧਾ ਭਾਲ ਜੀਉ।

੨. ਆਪੇ ਛਿੰਝ ਪਵਾਇ, ਮਲਾਖੜਾ ਰਚਿਆ।
ਲਥੇ ਲੜਬੂ ਪਾਇ, ਗੁਰਮੁਖਿ ਮਚਿਆ।
ਮਨਮੁਖ ਮਾਰੇ ਪਛਾੜਿ, ਮੂਰਖ ਕਚਿਆ।
ਆਪ ਭਿੜੇ ਮਾਰੇ ਆਪਿ, ਆਪਿ ਕਾਰਜ ਰਚਿਆ।

**ਅਦਭੁਤ ਰਸ**—ਤਾਂ ਇਸ ਕਵਿਤਾ ਦੇ ਪਿੰਡੇ ਵਿਚ ਇਵੇਂ ਰਚਿਆ ਹੈ, ਜਿਵੇਂ ਸਾਡੇ ਸ੍ਰੀਰ ਵਿਚ ਲਹੂ, ਕਿਉਂ ਜੁ ਜਿਵੇਂ ਸਾਡਾ ਆਦਰਸ-ਰਬ-'ਅਚਰਜ' ਹੈ, ਇਵੇਂ ਹੀ ਕੁਦਰਤ 'ਉਹ ਦੀ' 'ਬਿਸਮਾ'

ਹੈ। ਨਾ ਕੇਵਲ ਪਉਣ, ਪਾਣੀ, ਅਗਨੀ, ਧਰਤੀ ਤੇ ਖਾਣੀਆਂ ਸਾਨੂੰ ਵਿਸਮਾਦ ਕਰਦੀਆਂ ਹਨ, ਸਗੋਂ ਹਰ ਤਰ੍ਹਾਂ ਦੇ ਨਾਦ ਤੇ ਵੇਦ ਵੀ। ਵਿਸਮਾਦ ਕਰਦੇ ਹਨ, ਸਾਨੂੰ ਜੀਅ ਤੇ ਉਨ੍ਹਾਂ ਦੇ ਭੇਦ ਵੀ, ਜਿਹੜੀ ਭੁਖ ਸਾਨੂੰ ਲਗਦੀ ਦੇ ਭੋਗ ਅਸੀਂ ਭੋਗਦੇ ਹਾਂ, ਨਹੀਂ ਨਹੀਂ, ਉਹ ਰਾਹ ਵੀ ਤੇ ਰਾਹੋਂ ਭਟਕਣਾ ਵੀ ਸਾਨੂੰ ਵਿਸਮਾਦ ਕਰਦਾ ਹੈ, ਜਿਸ ਉਤੇ ਅਸੀਂ ਤੁਰਦੇ ਹਾਂ ਜਾਂ ਨਹੀਂ ਤੁਰਦੇ, ਸੰਜੋਗ-ਵਿਜੋਗ, ਰੂਪ-ਰੰਗ ਨੇੜਾ ਤੇ ਦੂਰੀ ਸਭੇ ਹੀ ਵਿਸਮਾਦ ਦਾ ਰੰਗ ਆਪਣੇ ਵਿਚ ਲੁਕਾਈ ਬੈਠੇ ਹਨ ਤੇ ਜਦ ਆਦਰਸ਼ ਦਾ ਨੰਗਾ ਦੀਦਾਰ ਸਾਨੂੰ ਹੁੰਦਾ ਹੈ ਤਾਂ ਤਾਂ ਅਸੀਂ ਬਿਸਮ ਹੋ ਜਾਂਦੇ ਹਾਂ :–

ਹਉ ਬਿਸਮ ਭਈ ਜੀ, ਹਰਿ ਦਰਸਨ ਦੇਖਿ ਅਪਾਰਾ।
ਮੇਰਾ ਸੁੰਦਰ ਸੁਆਮੀ ਜੀ, ਹਉ ਚਰਣ ਕਮਲ ਪਗ ਛਾਰਾ।

ਵੇਖਦੇ ਹਾਂ ਤੇ ਵਿਗਸਦੇ ਹਾਂ ਕਿ ਕਿੰਨਾ ਕੁਝ ਅਚਰਜ ਹੈ, ਜੋ ਸਾਡੇ ਸਾਹਮਣੇ ਆਪਣੀ ਜਗਦੀ ਆਭਾ ਵਿਚ ਜਾਗਿਆ ਹੈ ਤੇ ਸੋਚਦੇ ਹਾਂ ਤੇ ਵਿਸਮਾਦ ਹੁੰਦੇ ਹਾਂ ਕਿ ਇਹ ਕੁਝ ਹੈ ਕਿ ਨਹੀਂ ਹੈ? ਇਸ ਦਾ ਆਦਿ ਕੀ ਤੇ ਅੰਤ ਕੀ ? ਅਸੀਂ ਆਏ ਕਿਥੋਂ, ਕਿਉਂ ਤੇ ਕਿਥੇ ਅਸਾ ਜਾਣਾ ਹੈ? ਸੋਚਿਆਂ ਸੋਚ ਨਹੀਂ ਹੁੰਦੀ, ਚੁਪਿਆਂ ਚੁਪ ਨਹੀਂ ਬਲਦੀ ਅੱਗ ਨੂੰ ਠਾਰਦੀ, ਪੁਰੀਆਂ ਦੇ ਭਾਰ ਪਲੇ ਬੰਨ੍ਹ ਲਈਏ, ਤਾ ਵੀ ਅੰਦਰਲੀ ਭੁਖ ਨਹੀਂ ਪੂਰਦੀ, ਚਤੁਰਾਈ ਸਾਰੀ ਖੰਭ ਝਾੜ ਬਹਿੰਦੀ ਹੈ, ਕਿਉਂਕਿ ਸਾਰਾ ਕੁਝ ਅਦਭੁਤ ਤੇ ਵਿਸਮਾਦ ਜੋ ਹੋਇਆ। ਸ੍ਰਿਸ਼ਟੀ ਦਾ ਮੁੱਢ ਵੀ 'ਬਿਸਮਾਦ ਕਥੀਅਲੇ' ਵਿਚ ਹੈ :–

'ਆਦਿ ਕਉ ਬਿਸਮਾਦੁ ਬਿਚਾਰ ਕਥੀਅਲੇ,
ਸੁੰਨ ਨਿਰੰਤਰਿ ਵਾਸੁ ਲੀਆ।'

ਉਸਦਾ ਹੁਕਮ ਵੀ ਵਿਸਮਾਦ ਹੈ, ਤੇ ਹੁਕਮ ਦੀ ਪਛਾਣ ਵੀ, ਭਾਵੇਂ ਉਹ ਹੁਕਮ 'ਲਿਖਿਆ ਨਾਲਿ' ਹੈ ਤੇ ਸਾਡੇ ਘਟਿ ਘਟਿ ਵਿਚ

ਵਜ ਰਿਹਾ, ਬਨਰਾਇ ਵਿਚ ਮੌਲ ਰਿਹਾ, ਧਰਤ ਆਕਾਸ ਵਿਚ ਗੂੰਜ, ਰਿਹਾ ਹੈ । ਜਦ ਉਸਦਾ ਗਿਆਨ ਅੰਦਰ ਜਾਗਦਾ ਹੈ, ਤਾ 'ਅੰਤਰ ਕਮਲੁ ਪ੍ਰਗਾਸ ਥੀਆ ।' ਜੇ ਪੁਛੋ ਆਤਮਾ ਨੂੰ, ਤੈਨੂੰ ਕੀ ਲਭਾ ? ਤਾਂ ਉਹ ਗੁੰਗੇ ਦੀ ਖਾਧੀ ਮਿਠਿਆਈ ਵਾਂਗ ਬੋਲਦੀ ਨਹੀਂ, ਕਿਉਂ ਜੁ ਅਕਥ ਕਥਾ ਲਖੀ ਨਾ ਜਾਇ, ਉਸ ਨੂੰ ਕੌਣ ਕਥੇ, ਕੌਣ ਲਖੇ, ਕੌਣ ਜਾਣਾਏ ?ਪਰ ਜਦ ਉਹ ਅੰਦਰ ਆਉਂਦਾ ਹੈ, ਤਾ ਬਾਹਰ ਧਾਵਣਾ ਬੰਦ ਹੋ ਜਾਂਦਾ ਹੈ–'ਕਤ ਜਾਈਐ ਰੇ, ਘਰ ਲਾਗੋ ਰੰਗ ।' ਆਤਮਾ ਦੇ ਪ੍ਰਗਾਸ ਦੇ ਮੌਲਣ ਨਾਲ ਧਰਤ-ਆਕਾਸ਼ ਵੀ ਮੌਲੇ ਨਿਖਰੇ, ਸਦ-ਬਹਾਰੇ ਦਿਸਦੇ ਹਨ ਤੇ ਅੱਖੀਆ ਉਸਦੇ ਚਾਨਣ ਨਾਲ ਚੁੰਧਿਆ ਜਾਂਦੀਆਂ ਹਨ :–

'ਮੋਹੀ ਦੇਖਿ ਦਰਸੁ,
ਨਾਨਕ ਬਲਿਹਾਰੀਆ ।'

ਮੋਤੀਆ ਦੇ ਉਸਰੇ ਮੰਦਰ, ਰਤਨਾ ਨਾਲ ਜੜ੍ਹੇ, ਕਸਤੂਰ, ਕੁੰਗੂ ਤੇ ਅਗਰ-ਚੰਦਨ ਨਾਲ ਲਿਪੇ ਵੀ ਉਸਦੇ 'ਨਾਉਂ' ਦੇ ਟਾਕਰੇ ਤੇ ਕੁਝ ਨਹੀਂ, ਕਿਉਂ ਜੁ ਜਦ ਸਹੁ ਨਾਲ ਰਲੀਆਂ ਮਾਣੀਦੀਆਂ ਹਨ ਤਾ ਉਸ ਦੀਆ 'ਸੇਜੜੀਆ ਸੋਵਿੰਨ ਹੀਰੇ ਲਾਲ ਜੜੰਦੀਆ ਲਗ ਦੀਆ ਹਨ। ਉਸ ਦੇ ਕਪੜੇ ਚਿਟੇ, ਬਚਨ ਮਿਠੇ, ਨਕਸ਼ ਤ੍ਰਿਖੇ, ਖਿੱਚਦੇ ਹਨ:–

'ਬਾਗੇ ਕਪੜ, ਬੋਲੈ ਬੈਣ ।
ਲੰਮ ਨਕੁ, ਕਾਲੇ ਤੇਰੇ ਨੈਣ ।'

ਉਹ ਮੋਹਨ ਲਾਲ 'ਅਨੂਪ' ਹੈ, ਅਨਦ-ਬਿਨੋਦੀ ਹੈ, ਅਨਦ ਰੂਪ ਸਵਾਮੀ ਹੈ, ਉਹ 'ਮੇਰੋ ਸੁੰਦਰ' ਹੈ, ਉਹ ਪਿਰ ਰੀਸਾਲੂ ਹੈ, ਉਹ ਲਾਲ ਰੰਗੀਲਾ ਹੈ, ਛੈਲ-ਛਬੀਲਾ ਹੈ, ਉਸ ਨੂੰ ਮਿਲ ਕੇ ਜਿਵੇਂ ਮਨ ਉਤੇ ਸਵੇਰ ਹੀ ਤਾ ਚੜ੍ਹ ਪੈਂਦੀ ਹੈ । ਉਸ 'ਮਨੋਹਰ' ਨਾਲ

ਰਚਿਆਂ ਸਾਡਾ ਆਪਣਾ ਰੰਗ ਵੀ ਚਲੂਲਿਆ ਜਾਂਦਾ ਹੈ। ਇਵੇਂ ਅਦਭੁਤ ਤੇ ਵਿਸਮਾਦ ਦੇ ਜਜ਼ਬੇ ਉਸ ਨੂੰ ਪਾਇ ਕੇ, ਉਸਦੀ ਰਚਨਾ ਨੂੰ ਵੇਖ ਕੇ, ਉਸਦੇ ਆਦ ਤੇ ਅੰਤ ਨੂੰ ਵੀਚਾਰ ਕੇ, ਹਰ ਤਰ੍ਹਾਂ ਹੀ ਤਾਂ ਹੁੰਦੇ ਹਨ।

**ਹਾਸਯਰਸ**—ਦੇ ਨਮੂਨੇ ਵੀ ਬੇਅੰਤ ਹਨ। ਟੋ ਕਜਾਂ ਮਸ਼-ਕਰੀ, ਸਿੱਠ, ਸਿੱਧਾ-ਵਾਰ, ਖੁਲ੍ਹਾ ਹਾਸਯ ਸਭ ਹੀਲੇ ਵਰਤੇ ਹਨ ਪਾਖੰਡ ਨੂੰ ਨੰਗਾ ਕਰਨ ਲਈ, ਤੇ ਹਰ ਥਾਂਈਂ ਉਹ ਅਜੇਹੇ ਅਚੂਕ ਹਨ, ਕਿ ਪ੍ਰਭਾਵ ਪਾਏ ਬਿਨਾਂ ਰਹਿੰਦੇ ਨਹੀਂ। ਮਨਮੁਖ ਦਾ ਵਿਹਾਰ ਅਜੇਹਾ ਹੈ, ਜਿਵੇਂ ਖੁਸਰੇ (ਕਾਪੁਰਖ) ਦਾ, ਜਿਵੇਂ ਕੋਈ ਬਲਦ ਵਿਚੋਂ ਦੁਧ ਚੋਣਾ ਚਾਹੇ, ਜਿਵੇਂ ਕੋਈ ਕਾਮਧੇਨ ਦੀ ਥਾਂ ਭੇਡ ਦੀ ਪੂਜਾ ਕਰੇ :—

ਮਨ ਅਸਵਾਰ ਜੈਸੇ ਤੁਰੀ ਸੀਗਾਰੀ।
ਜਿਉਂ ਕਾਪੁਰਖ ਪੁਚਾਰੈ ਨਾਰੀ।
ਬੈਲ ਕਉ ਨੇਤ੍ਰਾ ਪਾਇ ਦੁਹਾਵੈ।
ਗਊ ਚਰਿ ਸਿੰਘ ਪਾਛੈ ਪਾਵੈ।
ਗਾਡਰ ਲੇ ਕਾਮਧੇਨੁ ਕਰਿ ਪੂਜੀ।
ਸਉਦੇ ਕਉ ਧਾਵੈ ਬਿਨੁ ਪੂੰਜੀ।

ਅੰਦਰ ਤੇ ਬਾਹਰ ਦੇ ਦੋ ਪੜਦੇ ਰਖਣ ਵਾਲਿਆਂ (ਖ਼ਾਸ ਕਰ ਬ੍ਰਾਹਮਣਾ) ਉਤੇ ਤਾਂ ਸਿਧਾ ਵਾਰ ਕੀਤਾ ਹੈ, ਮਾਨੋਂ ਕਟਾਰ ਦਾ ਘਾਉ ਲਾਇਆ ਹੈ :—

ਧੋਤੀ ਖੋਲਿ ਵਿਛਾਏ ਹੇਠ।
ਗਰਧਪ ਵਾਂਗੂ ਲਾਹੇ ਪੇਟ।
ਪੂਜਾ ਤਿਲਕ ਕਰਤ ਇਸਨਾਨਾ।
ਛੁਰੀ ਕਾਢਿ ਲੇਵੈ ਹਥਿ ਦਾਨਾ।

ਬੇਦੁ ਪੜੈ ਮੁਖ ਮੀਠੀ ਬਾਣੀ ।
ਜੀਆ ਕੁਹਤ ਨਾ ਸੰਗੈ ਪ੍ਰਾਣੀ ।

ਕਬੀਰ ਦੇ ਆਖਣ ਅਨੁਸਾਰ ਜੇ ਜਲ ਦੇ ਮਜਨ ਨਾਲ ਗਤੀ ਹੁੰਦੀ, ਤਾਂ ਕੀ ਡੱਡੂ ਨਹੀ ਨਿਤ ਨਹਾਉਂਦਾ ? ਜੇ ਮੂੰਡ ਮੁੰਡਾਵਣ ਨਾਲ ਹੀ ਸਿਧੀ ਪ੍ਰਾਪਤ ਹੁੰਦੀ ਤਾ ਭੇਡ ਕਿਉਂ ਨਾ ਮੁਕਤੀ ਲਈ ਸਭ ਤੋਂ ਵਡੀ ਦਾਹਵੇਦਾਰ ਹੋਵੇ ? ਜੇ ਨਿਪਟ ਜਤ ਧਾਰਨ (ਬਿੰਦ ਰਖਣ) ਨਾਲ ਹੀ ਪਾਰ ਉਤਾਰਾ ਹੁੰਦਾ ਹੋਵੇ, ਤਾਂ ਖੁਸਰੇ ਦਾ ਤਾਂ ਸਭ ਤੋਂ ਪਹਿਲਾ ਹੋਣਾ ਚਾਹੀਦਾ ਹੈ ? ਜੇ ਅਲਾਹ ਕੇਵਲ ਇਕ ਮਸੀਤ ਵਿਚ ਵਸਦਾ ਹੈ, ਤਾ ਬਾਕੀ ਜਗਤ ਉਸ ਤੋਂ ਖਾਲੀ ਹੋਣਾ ਚਾਹੀਦਾ ਹੈ ? ਜੇ ਬ੍ਰਾਹਮਣ ਜਨਮ ਕਰ ਕੇ ਹੀ ਬ੍ਰਾਹਮਣ ਹੈ, ਤਾ ਉਹ 'ਆਨ-ਬਾਟ ਕਾਹੇ ਨਹੀ ਆਇਆ ?' ਜੇ ਮੂਰਤੀ ਹੀ ਨਿਰਗੁਣ ਬ੍ਰਹਮ ਦੀ ਸ਼ਕਤੀ ਵਾਲੀ ਹੋਵੇ, ਤਾ ਜਿਹੜਾ ਬੁਤ-ਘਾੜਾ ਉਸਦੀ ਛਾਤੀ ਉਤੇ ਪੈਰ ਰਖ ਕੇ ਉਸਨੂੰ ਤ੍ਰਾਸ਼ਦਾ ਹੈ, ਪਹਿਲਾ ਉਹ ਉਸ ਨੂੰ ਖਾਵੇ । ਤ੍ਰਿਸ਼ਨਾ ਵਿਚ ਫਾਥਾ ਮਨੁਖ ਇਵੇਂ ਨਚਦਾ ਹੈ, ਜਿਵੇਂ :—

ਫੀਲ ਰਬਾਬੀ, ਬਲਦ ਪਖਾਵਜ, ਕਊਆ ਤਾਲ ਬਜਾਵੈ ।
ਪਹਿਰ ਚੋਲਨਾ ਗਦਹਾ ਨਾਚੈ, ਭੈਸਾ ਭਗਤਿ ਕਰਾਵੈ ।
ਬੈਠਿ ਸਿੰਘ ਘਰਿ ਪਾਨ ਲਗਾਵੈ, ਘੀਸ ਗਲਉਰੇ ਲਿਆਵੈ ।
ਘਰਿ ਘਰਿ ਮੁਸਰੀ ਮੰਗਲੁ ਗਾਵਹਿ, ਕਛੂਆ ਸੰਖੁ ਬਜਾਵੈ ।

ਜਾ ਉਹ ਇਵੇਂ ਹੈ, ਜਿਵੇਂ ਚਰਾਂਦ ਉਤੇ ਮੂੰਹ ਮਾਰਦਾ ਖੋਤਾ :—

ਹਰੀ ਅੰਗੂਰੀ ਗਦਹਾ ਚਰੈ ।
ਨਿਤ ਉਠ ਹਾਸੈ, ਹੀਗੈ, ਮਰੈ ।

**ਬੀਭਤਸ ਰਸ**—ਉਥੋਂ ਲਭਦਾ ਹੈ, ਜਿਥੇ ਕਵਿਤਾ ਹਾਸਯ ਤੋਂ ਅਗੇ ਲੰਘ ਕੇ ਸਿੱਧੇ ਘ੍ਰਿਣਾ ਦੇ ਜਜ਼ਬੇ ਉਪਜਾਉਂਦੀ ਹੈ ।

ਨਾਮ-ਵਿਹੂਣੇ ਮਨੁੱਖ ਨੂੰ ਕਿੰਨੀ ਘ੍ਰਿਣਾ ਨਾਲ ਯਾਦ ਕੀਤਾ ਹੈ :—

ਹਰਿ ਕੇ ਨਾਮ ਬਿਨਾ ਸੁੰਦਰ ਹੈ ਨਕਟੀ ।
ਜਿਉ ਬੇਸੁਆ ਕੇ ਘਰਿ ਪੂਤੁ ਜਮਤ ਹੈ,
ਤਿਸੁ ਨਾਮ ਪਰਿਓ ਹੈ ਧ੍ਰਕਟੀ ।
ਜਿਨ ਕੈ ਹਿਰਦੈ ਨਾਹਿ ਹਰਿ ਸੁਆਮੀ ਤੇ ਬਿਗੜ ਰੂਪ ਬੇਰਕਟੀ ।
ਜਿਉ ਨਿਗੁਰਾ ਬਹੁ ਬਾਤਾ ਜਾਣੈ,
ਉਹੁ ਹਰਿ ਦਰਗਹਿ ਹੈ ਭ੍ਰਿਸਟੀ ।

ਸਰੇਵੜਿਆਂ (ਜੈਨੀਆਂ) ਬਾਰੇ ਇਹ ਸ਼ਬਦ ਬੀਭਤਸ ਦੀ ਇਕ ਮੂੰਹ-ਬੋਲਦੀ ਮਿਸਾਲ ਹੈ :—

ਸਿਰ ਖੋਹਾਇ, ਪੀਅਹਿ ਮਲਵਾਣੀ, ਜੂਠਾ ਮੰਗਿ ਮੰਗਿ ਖਾਹੀ ।
ਫੋਲਿ ਫਦੀਹਤਿ, ਮੁਹਿ ਲੈਨਿ ਭੜਾਸਾ, ਪਾਣੀ ਦੇਖਿ ਸਗਾਹੀ ।
ਭੇਡਾ ਵਾਗੀ ਸਿਰੁ ਖੋਹਾਇਨਿ, ਭਰੀਅਨਿ ਹੱਥ ਸੁਆਹੀ ।
ਮਾਊ ਪੀਊ ਕਿਰਤੁ ਗਵਾਇਨਿ, ਟੱਬਰ ਰੋਵਨਿ ਧਾਹੀ ।
ਨਾ ਓਇ ਜੋਗੀ, ਨਾ ਓਇ ਜੰਗਮ, ਨਾ ਓਇ ਕਾਜੀ ਮੁਲਾ ।
ਦਯਿ ਵਿਗੋਏ ਫਿਰਹਿ ਵਿਗੁਤੇ, ਫਿਟਾ ਵਤੈ ਗਲਾ ।
ਜੀਆ ਮਾਰਿ ਜੀਵਾਲੇ ਸੋਈ, ਅਵਰੁ ਨ ਕੋਈ ਰਖੈ ।
ਦਾਨਹੁ ਤੈ ਇਸਨਾਨਹੁ ਵੰਜੇ, ਭਸੁ ਪਈ ਸਿਰਿ ਖੁਥੈ ।
ਮੁਇਆ ਜੀਵਦਿਆ ਗਤਿ ਹੋਵੈ ਜਾ ਸਿਰ ਪਾਈਐ ਪਾਣੀ ।
ਨਾਨਕ ਸਿਰ ਖੁਥੈ ਸੈਤਾਨੀ ਏਨਾ ਗਲ ਨ ਭਾਣੀ ।
ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ।
ਨਾਨਕ ਜੇ ਸਿਰ ਖੁਥੇ ਨਾਵਨਿ ਨਾਹੀ,
ਤਾ ਸਤ ਚਟੇ ਸਿਰਿ ਛਾਈ ।



## ੭.

# ਗੁਰੂ ਗ੍ਰੰਥ

## ਦੀ

# ਮੂਲ ਸ਼ਬਦਾਵਲੀ



ਗੁਰੂ ਗ੍ਰੰਥ ਦੀ ਬੋਲੀ ਇਕ ਅਚਰਜ ਤਰ੍ਹਾਂ ਦੀ ਰਲੀ ਮਿਲੀ ਬੋਲੀ ਹੈ। ਇਹ ਨਹੀਂ, ਕਿ ਉਹ ਜਿਥੇ ਚਾਹੁੰਦੀ ਹੈ, ਸ਼ੁੱਧ, ਟਕਸਾਲੀ, ਠੇਠ ਰੂਪ ਨਹੀਂ ਵਰਤਦੀ, ਪੰਜਾਬੀ ਦਾ (ਕੀ ਲਹਿੰਦੀ, ਕੀ ਪੂਰਬੀ, ਕੀ ਕੇਂਦਰੀ—ਵੇਖੋ, ਵਾਰ ਜੈਤਸ੍ਰੀ, ਮਾਰੂ ਡੱਖਣੇ ਆਦਿਕ) ਜਾ ਹਿੰਦੀ ਦਾ (ਜਿਸ ਦਾ ਉਸ ਵੇਲੇ ਟਕਸਾਲੀ ਰੂਪ ਸਾਧ-ਬੋਲੀ, ਜਿਵੇਂ ਕਬੀਰ ਦੀ, ਹੀ ਸੀ ਤੇ ਜਿਸ ਨੂੰ ਹਿੰਦਵੀ ਕਹਿਣਾ ਵਧੀਕ ਉਚਿਤ ਹੋਵੇਗਾ ਤੇ ਜੋ ਸਾਰੇ ਉਤਰੀ ਹਿੰਦ ਵਿਚ ਸਮਝੀ ਜਾ ਸਕਦੀ ਤੇ ਖੜੀ ਬੋਲੀ ਦੇ ਪਿੰਡੇ ਉਤੇ ਬ੍ਰਜ, ਅਵਧੀ, ਮਾਗਧੀ, ਅਪਭ੍ਰੰਸ, ਫਾਰਸੀ ਤੇ ਅਰਬੀ ਦੀ ਬੋਲ-ਵਿਗਾੜ ਸਬਦਾਵਲੀ ਦੀ ਰਲਾਵਟ ਨਾਲ ਘੜੀ ਹੁੰਦੀ ਸੀ) ਪਰ ਆਪ ਤੌਰ ਉਤੇ, ਖਾਸ ਕਰ ਪਹਿਲੇ ਚਾਰ ਗੁਰੂ ਸਾਹਿਬਾਨ ਤੇ ਕਾਫੀ ਹੱਦ ਤੀਕ ਗੁਰੂ ਅਰਜਨ ਦੇਵ ਨੇ ਇਕ ਅਜੇਹੀ ਭਾਸ਼ਾ ਨੂੰ ਭਾਗ

ਲਾਏ, ਜਾਂ ਠੀਕ ਅਰਥਾਂ ਵਿਚ, ਉਸ ਨੂੰ ਸਿਰਜਿਆ ਜਿਸਦੀ ਨੀਂਹ ਕੇਂਦਰੀ ਪੰਜਾਬੀ ਹੈ, ਪਰ ਜੋ ਅਪਭ੍ਰੰਸ਼ ਦੇ ਅਸੂਲਾਂ ਉਤੇ ਸੰਸਕ੍ਰਿਤ, ਫਾਰਸੀ ਤੇ ਅਰਬੀ ਦੀ ਸਬਦਾਵਲੀ ਨੂੰ ਪੰਜਾਬੀਆਂਦੀ ਹੈ ਤੇ ਜਿਸ ਵਿਚ ਲਹਿੰਦੀ ਪੰਜਾਬੀ ਦਾ ਬਹੁਤ ਰੱਲਾ ਹੈ [ਖ਼ਾਸ ਕਰ ਕ੍ਰਿਆਵਾਂ ਵਿਚ]।

ਇਵੇਂ ਗੁਰੂ ਗ੍ਰੰਥ ਨਾ ਕੇਵਲ ਮਹਾਨ ਕਵਿਤਾ ਦਾ, ਸਗੋਂ ਉਤਰੀ ਹਿੰਦ ਦੀਆਂ ਸਮੂੰਹ ਉਪ-ਭਾਖਾਵਾਂ ਦਾ ਇਕ ਅਨਮੋਲ ਖ਼ਜ਼ਾਨਾ ਹੈ। ਇਸ ਦੀ ਸਮੁੱਚੀ ਸਬਦਾਵਲੀ ਉਤੇ ਵਿਚਾਰ ਕਰਨੀ ਤਾਂ ਏਥੇ ਅਸੰਭਵ ਹੈ। ਹਾਂ, ਇਸ ਦੀ ਮੂਲ ਸਬਦਾਵਲੀ (Basic Vocabulary) ਨੂੰ ਪਰਖ ਕੇ ਅਸੀਂ ਇਹ ਜਾਣ ਸਕਦੇ ਹਾ, ਕਿ ਇਸ ਦਾ ਪਿੱਛਾ ਸੰਸਕ੍ਰਿਤ ਹੈ, ਭਾਵੇਂ ਇਸ ਦੇ ਸਬਦ ਤਦਭਵ ਰੂਪ ਵਿਚ ਵਰਤੇ ਗਏ ਹਨ, ਨਾ ਕਿ ਤਤਸਮ ਰੂਪ ਵਿਚ ਤੇ ਉਨ੍ਹਾਂ ਦੀਆਂ ਸੂਰਤਾਂ, ਜਿਵੇਂ ਕਿ ਕਈ ਭਾਸਾ ਵਿਗਿਆਨੀਆਂ ਨੇ ਤਰਕ ਉਠਾਈ ਹੈ, ਅਗਿਆਨਤਾ ਦੇ ਕਾਰਨ ਉਜੱੜ ਨਹੀਂ ਬਣਾ ਘਤੀਆਂ ਗਈਆਂ, ਸਗੋਂ ਉਨ੍ਹਾਂ ਨੂੰ ਖ਼ਾਸ ਅਸੂਲਾਂ ਦੇ ਅਧੀਨ ਬਦਲਿਆ, ਉਲਟਾਇਆ ਗਿਆ ਹੈ। ਕੁਝ ਖੁਲ੍ਹ ਤਾਂ ਕਵਿਤਾ ਨੇ ਵੀ ਲੈਣੀ ਹੀ ਸੀ (ਤੁਕਾਂਤ ਜਾ ਤੋਲ ਮੇਲਣ ਲਈ, ਵਾਯੂ-ਮੰਡਲ ਘੜਨ ਤੇ ਵਧੀਕ ਰਸ-ਭਰਪੂਰ ਤੇ ਜਜਬੇ-ਰਤਾ ਕਰਨ ਲਈ ਜਾਂ ਸੰਗੀਤ ਦੀ ਲੋੜ ਨੂੰ ਮੁਖ ਰਖ ਕੇ) ਪਰ ਆਮ ਤੌਰ ਤੇ ਸ਼ਬਦਾਂ ਨੂੰ ਵਧੀਕ ਰਵਾਂ, ਸੰਖਿਪਤ ਤੇ ਬੋਲੀਂਦੇ ਰੂਪ ਦੇ ਅਤਿ ਨੇੜੇ ਲਿਆਣ ਲਈ ਘੜਿਆ ਮੋੜਿਆ ਹੈ।

ਬੋਲੀਆਂ ਦੇ ਵਿਗਿਆਨੀ ਹੇਠ-ਲਿਖੀ ਸ਼ਬਦਾਵਲੀ ਤੇ ਉਨ੍ਹਾਂ ਦੇ ਮੂਲ-ਰੂਪ ਨੂੰ ਵੇਖ ਕੇ ਇਸ ਨਤੀਜੇ ਉਤੇ ਸਹਿਜੇ ਹੀ ਪਹੁੰਚ ਜਾਣਗੇ ਕਿ ਜਿਹੜਾ ਗੁਰੂ ਇਕ ਥਾਂ ਭੈ ਵਰਤਦਾ ਹੈ, ਉਹ ਦੂਜੀ ਥਾ

# ੭.

## ਗੁਰੂ ਗ੍ਰੰਥ
## ਦੀ
# ਮੂਲ ਸ਼ਬਦਾਵਲੀ



ਗੁਰੂ ਗ੍ਰੰਥ ਦੀ ਬੋਲੀ ਇਕ ਅਚਰਜ ਤਰ੍ਹਾਂ ਦੀ ਰਲੀ ਮਿਲੀ ਬੋਲੀ ਹੈ। ਇਹ ਨਹੀਂ, ਕਿ ਉਹ ਜਿਥੇ ਚਾਹੁੰਦੀ ਹੈ, ਸ਼ੁੱਧ, ਟਕਸਾਲੀ, ਠੇਠ ਰੂਪ ਨਹੀਂ ਵਰਤਦੀ, ਪੰਜਾਬੀ ਦਾ (ਕੀ ਲਹਿੰਦੀ, ਕੀ ਪੂਰਬੀ, ਕੀ ਕੇਂਦਰੀ–ਵੇਖੋ, ਵਾਰ ਜੈਤਸ੍ਰੀ, ਮਾਰੂ ਡੱਖਣੇ ਆਦਿਕ) ਜਾਂ ਹਿੰਦੀ ਦਾ (ਜਿਸ ਦਾ ਉਸ ਵੇਲੇ ਟਕਸਾਲੀ ਰੂਪ ਸਾਧ-ਬੋਲੀ, ਜਿਵੇਂ ਕਬੀਰ ਦੀ, ਹੀ ਸੀ ਤੇ ਜਿਸ ਨੂੰ ਹਿੰਦਵੀ ਕਹਿਣਾ ਵਧੀਕ ਉਚਿਤ ਹੋਵੇਗਾ ਤੇ ਜੋ ਸਾਰੇ ਉਤਰੀ ਹਿੰਦ ਵਿਚ ਸਮਝੀ ਜਾ ਸਕਦੀ ਤੇ ਖੜੀ ਬੋਲੀ ਦੇ ਪਿੰਡੇ ਉਤੇ ਬ੍ਰਜ, ਅਵਧੀ, ਮਾਗਧੀ, ਅਪਭ੍ਰੰਸ, ਫਾਰਸੀ ਤੇ ਅਰਬੀ ਦੀ ਬੋਲ-ਵਿਗਾੜ ਸਬਦਾਵਲੀ ਦੀ ਰਲਾਵਟ ਨਾਲ ਘੜੀ ਹੁੰਦੀ ਸੀ) ਪਰ ਆਮ ਤੌਰ ਉਤੇ, ਖਾਸ ਕਰ ਪਹਿਲੇ ਚਾਰ ਗੁਰੂ ਸਾਹਿਬਾਨ ਤੇ ਕਾਫੀ ਹੱਦ ਤੀਕ ਗੁਰੂ ਅਰਜਨ ਦੇਵ ਨੇ ਇਕ ਅਜੇਹੀ ਭਾਸ਼ਾ ਨੂੰ ਭਾਗ

ਲਾਏ, ਜਾਂ ਠੀਕ ਅਰਥਾਂ ਵਿਚ, ਉਸ ਨੂੰ ਸਿਰਜਿਆ ਜਿਸਦੀ ਨੀਂਹ ਕੇਂਦਰੀ ਪੰਜਾਬੀ ਹੈ, ਪਰ ਜੋ ਅਪਭ੍ਰੰਸ਼ ਦੇ ਅਸੂਲਾਂ ਉਤੇ ਸੰਸਕ੍ਰਿਤ, ਫਾਰਸੀ ਤੇ ਅਰਬੀ ਦੀ ਸ਼ਬਦਾਵਲੀ ਨੂੰ ਪੰਜਾਬੀਆਂਦੀ ਹੈ ਤੇ ਜਿਸ ਵਿਚ ਲਹਿੰਦੀ ਪੰਜਾਬੀ ਦਾ ਬਹੁਤ ਰੱਲਾ ਹੈ [ਖ਼ਾਸ ਕਰ ਕ੍ਰਿਆਵਾਂ ਵਿਚ]।

ਇਵੇਂ ਗੁਰੂ ਗ੍ਰੰਥ ਨਾ ਕੇਵਲ ਮਹਾਨ ਕਵਿਤਾ ਦਾ, ਸਗੋਂ ਉਤਰੀ ਹਿੰਦ ਦੀਆਂ ਸਮੂੰਹ ਉਪ-ਭਾਖਾਵਾਂ ਦਾ ਇਕ ਅਨਮੋਲ ਖ਼ਜਾਨਾ ਹੈ। ਇਸ ਦੀ ਸਮੁੱਚੀ ਸਬਦਾਵਲੀ ਉਤੇ ਵਿਚਾਰ ਕਰਨੀ ਤਾਂ ਏਥੇ ਅਸੰਭਵ ਹੈ। ਹਾਂ, ਇਸ ਦੀ ਮੂਲ ਸਬਦਾਵਲੀ (Basic Vocabulary) ਨੂੰ ਪਰਖ ਕੇ ਅਸੀਂ ਇਹ ਜਾਣ ਸਕਦੇ ਹਾਂ, ਕਿ ਇਸ ਦਾ ਪਿੱਛਾ ਸੰਸਕ੍ਰਿਤ ਹੈ, ਭਾਵੇਂ ਇਸ ਦੇ ਸਬਦ ਤਦਭਵ ਰੂਪ ਵਿਚ ਵਰਤੇ ਗਏ ਹਨ, ਨਾ ਕਿ ਤਤਸਮ ਰੂਪ ਵਿਚ ਤੇ ਉਨ੍ਹਾਂ ਦੀਆਂ ਸੂਰਤਾਂ, ਜਿਵੇਂ ਕਿ ਕਈ ਭਾਸਾ ਵਿਗਿਆਨੀਆਂ ਨੇ ਤਰਕ ਉਠਾਈ ਹੈ, ਅਗਿਆਨਤਾ ਦੇ ਕਾਰਨ ਉਜੱਡ ਨਹੀਂ ਬਣਾ ਘਤੀਆਂ ਗਈਆਂ, ਸਗੋਂ ਉਨ੍ਹਾਂ ਨੂੰ ਖ਼ਾਸ ਅਸੂਲਾਂ ਦੇ ਅਧੀਨ ਬਦਲਿਆ, ਉਲਟਾਇਆ ਗਿਆ ਹੈ। ਕੁਝ ਖੁਲ੍ਹ ਤਾਂ ਕਵਿਤਾ ਨੇ ਵੀ ਲੈਣੀ ਹੀ ਸੀ (ਤੁਕਾਂਤ ਜਾ ਤੋਲ ਮੇਲਣ ਲਈ, ਵਾਯੂ-ਮੰਡਲ ਘੜਨ ਤੇ ਵਧੀਕ ਰਸ-ਭਰਪੂਰ ਤੇ ਜਜ਼ਬੇ-ਰਤਾ ਕਰਨ ਲਈ ਜਾਂ ਸੰਗੀਤ ਦੀ ਲੋੜ ਨੂੰ ਮੁਖ ਰਖ ਕੇ) ਪਰ ਆਮ ਤੌਰ ਤੇ ਸ਼ਬਦਾਂ ਨੂੰ ਵਧੀਕ ਰਵਾਂ, ਸੰਖਿਪਤ ਤੇ ਬੋਲੀਂਦੇ ਰੂਪ ਦੇ ਅਤਿ ਨੇੜੇ ਲਿਆਣ ਲਈ ਘੜਿਆ ਮੋੜਿਆ ਹੈ।

ਬੋਲੀਆਂ ਦੇ ਵਿਗਿਆਨੀ ਹੇਠ-ਲਿਖੀ ਸਬਦਾਵਲੀ ਤੇ ਉਨ੍ਹਾਂ ਦੇ ਮੂਲ-ਰੂਪ ਨੂੰ ਵੇਖ ਕੇ ਇਸ ਨਤੀਜੇ ਉਤੇ ਸਹਿਜੇ ਹੀ ਪਹੁੰਚ ਜਾਣਗੇ ਕਿ ਜਿਹੜਾ ਗੁਰੂ ਇਕ ਥਾਂ ਤੇ ਵਰਤਦਾ ਹੈ, ਉਹ ਦੂਜੀ ਥਾਂ

ਉਸੇ ਦਾ ਪੰਜਾਬੀ ਰੂਪ, 'ਭਉ' ਕਿਉਂ ਤੇ ਕਿਨ੍ਹਾਂ ਅਸੂਲਾਂ ਅਨੁਸਾਰ ਵਰਤਦਾ ਹੈ ? 'ਬ' ਤੇ 'ਵ' ਕਿਉਂ ਆਪੋ ਵਿਚ ਵਟ ਜਾਂਦੇ ਹਨ ਜਾਂ 'ਯ' 'ਜ' ਵਿਚ। 'ਸਥਾਨ' ਕਿਉਂ ਅਸਥਾਨ ਬਣਦਾ ਹੈ ਤੇ ਸਥੂਲ ਅਸਥੂਲ, 'ਰ' ਦਾ 'ੜ' ਕਿਉਂ ਬਣਦਾ ਹੈ, 'ਨ' ਦਾ 'ਣ';'ਦ' ਦਾ 'ਤ'; 'ਸ' ਦਾ 'ਹ', 'ਵ' ਦਾ 'ਅ' ਉ, ਇ, ਆਦਿਕ, 'ਯਾ' ਦਾ 'ਆ' 'ਕ' ਦਾ 'ਗ'। ਕਿਉਂ ਦ੍ਵਤ ਅਖਰ ਤ੍ਰੋੜ ਕੇ ਇਕਹਿਰੇ ਕਰ ਦਿਤੇ ਹਨ, ਪੈਰੀ 'ਰਾਰੇ' ਲਾਹ ਦਿਤੇ ਜਾ ਵਖ ਕਰ ਦਿਤੇ ਹਨ । ਮੂਲ ਸ਼ਬਦਾ ਦੇ ਅੰਤਲੇ, ਵਿਚਕਾਰਲੇ ਜਾ ਮੁੱਢਲੇ ਸ੍ਵਰ ਲਾਹ ਕੇ ਉਹਨਾ ਨੂੰ ਵਧੀਕ ਰਵਾ ਤੇ ਸੁਖੈਨ ਕਰ ਦਿਤਾ ਹੈ। ਸਿਹਾਰੀ ਕਿਉਂ ਬਿਹਾਰੀ ਬਣ ਗਈ ਹੈ (ਤੇ ਉਸ ਦੇ ਉਲਟ ਵੀ) ਤੇ ਕਈ ਥਾਈਂ ਦੋਹਾਂ ਨੂੰ ਲਾਹ ਸੁਟਿਆ ਹੈ)। ਫਾਰਸੀ ਦੇ 'ਸ' 'ਖ਼' 'ਗ਼' 'ਜ਼' 'ਫ਼' ਨੂੰ ਕਿਉਂ 'ਸ, ਖ, ਗ, ਜ, ਫ' ਬਣਾ ਘਤਿਆ ਹੈ (ਬੋਲੀਂ ਦੇ ਜੋ ਪੰਜਾਬ ਵਿਚ ਇਵੇਂ ਹੋਏ) । ਇਵੇਂ ਹੀ ਸੰਸਕ੍ਰਿਤ ਦੇ 'ਸ਼' ਨਾਲ ਕੀਤਾ ਹੈ।

ਹੇਠਲੇ ਸਬਦ-ਕੋਸ਼ ਵਿਚ ਜੋ ਸੰਖਿਪਤ ਅੱਖਰ ਵਰਤੇ ਹਨ, ਉਨ੍ਹਾ ਦੇ ਭਾਵ ਇਹ ਹਨ .

ਫ਼ਾ ਫਾਰਸੀ
ਅ: ਅਰਬੀ
ਸੰ: ਸੰਸਕ੍ਰਿਤ

ਪਹਿਲਾ ਗੁਰੂ ਗ੍ਰੰਥ ਵਿਚ ਆਇਆ ਸ਼ਬਦ ਦਿਤਾ ਹੈ, ਫਿਰ ਉਸਦਾ ਮੁੱਢ ਦਸਿਆ ਹੈ ਤੇ ਨਾਲ ਹੀ ਇਹ ਕਿ ਉਹ ਕਿਹੜੀ ਬੋਲੀ ਵਿਚੋਂ ਲਿਆ ਗਿਆ ਹੈ। ਅੰਤ ਉਤੇ ਉਸ ਦੇ ਅਰਥ ਦਿਤੇ ਹਨ। ਜਿਥੇ ਇਕੋ ਸ਼ਬਦ ਨੂੰ ਕਈ ਸੂਰਤਾ ਵਿਚ ਵਰਤਿਆ ਗਿਆ ਹੈ, ਉਹ ਸਭੇ ਸੂਰਤਾ ਇੱਥੇ ਦੇ ਦਿਤੀਆ ਗਈਆ ਹਨ, ਇਹ ਦਸਣ ਲਈ ਕਿ ਗੁਰੂ ਗ੍ਰੰਥ ਦੇ ਕਰਤਿਆਂ ਨੇ ਸਬਦਾ ਵਿਚੋਂ ਅੱਡ ਅੱਡ ਰਸ ਖਿੱਚਣ ਲਈ ਜਾ ਵਾਯੂ-ਮੰਡਲ ਘੜਨ ਲਈ ਕਿਵੇਂ ਵਰਤਿਆ ਹੈ:—

ਉਆ—ਵਹ
ਉਸਤਤ—ਸੰ: ਸਤੁਤਿ; ਤਾਰੀਫ
ਉਸਤਾਦ—ਫ਼ਾ:
ਉਸਨ—ਸੰ: ਉਸਣ; ਗਰਮ
ਉਸਾਸ—ਸੰ: ਉਛ੍ਵਾਸ; ਠੰਡਾ ਸਾਹ
ਉਹੀ—ਵਹੀ
ਉਕਤ—ਸੰ: ਉਕਤ
ਉਗਾਹੀ—ਫ਼ਾ: ਗਵਾਹੀ
ਉਗ੍ਰ—ਸੰ: ਘੋਰ
ਉਘਰਨਾ—ਸੰ: ਉਦਘਾਟਨ (ਪ੍ਰਗਟ ਕਰਨਾ) ਉਘਾੜਨ ਸਿੰਧੀ—ਨੰਗਾ ਕਰਨਾ
ਉਚਰਣ—ਸੰ: ਉਚਾਰਣ; ਕਹਿਣਾ (੨) ਸੰ: ਉਤਚਰਣ; ਖਾ ਜਾਣਾ।
ਉੱਚੜਾ—ਸੰ: ਉਚ
ਉਛਲਨਾ, ਉਛਰਨ—ਸੰ: ਉਛਲਨ; ਕੁੱਦਣਾ, ਟੱਪਣਾ
ਉਜੂ—ਅਰਬੀ: ਵੁਜ਼ੂ,
ਉਜਲ—ਸੰ: ਉਜ੍ਵਲ, ਉਦੁ ਉਜ੍ਵਲ; ਅਤਿ ਚਮਕੀਲਾ।
[ਊਜੁਲੁ, ਉਜਾਲਾ, ਉਜਿਆਰਾ, ਉਜਿਆਰੋ, ਉਜਿਆਲਾ, ਉਜੀਆਰਾ ਵੀ ਵਰਤਿਆ ਹੈ]

ਉਠਣਾ, ਉਠਾਉਣਾ
ਉਠਾਲਣਾ, ਉਠਰਨਾ } ਸੰ: ਉਥਾਨ, ਖੜਾ ਹੋਣਾ
ਉਠਾਰਨਾ, ਊਠ (ਪੈਦਾ ਹੋਣ ਦੇ ਅਰਥਾਂ ਵਿਚ ਵੀ ਵਰਤਿਆ ਹੈ)

ਉਡੀਣ,ਉਡੀਣੀ
ਓਦਰਨਾ, } ਸੰ ਉਦੀਰਣ; ਵਿਆਕੁਲ
ਉਡੀਨੀ

ਉਤ—ਸੰ ਉੱਤਰ ਪਰਲੋਕ

ਉਤਪਤਿ
ਉਤਪਾਤਿ } ਸੰ ਉਤਪਤਿ; ਜਨਮ
ਉਤਪਾਤੀ,ਓਪਤ

ਉਤਭੁਜ—ਸੰ· ਉਦਭਿੱਜ (ਜੋ ਜ਼ਿਮੀਂ ਨੂੰ ਪਾੜ ਕੇ ਨਿਕਲੇ), ਉਦਭੁਜ (ਜਿਸ ਨੇ ਬਾਹ ਫੈਲਾਈ ਹੈ)

ਉਤਰਣ—ਸੰ ਉਤਰਣ

ਉਦਕ—ਸੰ. ਉਦਕ, ਪਾਣੀ

ਉਦਉ, ਉਦਇ—ਸੰ ਉਦਯ, ਪ੍ਰਗਟ ਹੋਣਾ, ਉਪਰ ਆਉਣਾ

ਉਥਾਰਾ—ਸਿੰਧੀ ਉਥਾੜੋ, ਦਾਬਾ।

ਉਥਾਪਨ—ਸੰ ਉਤਥਾਪਨ; ਮਿਟਾਉਣਾ ੨. ਖੜਾ ਕਰਨਾ (ਥਾਪਣਾ ਦੇ ਅਰਥਾ ਵਿਚ)

ਉਦਮਾਦਾ—ਸੰ ਉਨਮੱਤ; ਮਤਵਾਲਾ ੨. ਪਾਗ਼ਲ

ਉਦਮਾਤ, ਉਦਮਾਦ—ਸੰ ਉਨਮਾਦ, ਮਸਤੀ ੨. ਮਾਲੀਖੋਲੀਆ

ਉਦਧ, ਉਦਧਿ—ਸੰ· ਉਦਧਿ (ਪਾਣੀ ਧਾਰਨ ਵਾਲਾ ਘੜਾ)

ਉਦਰ—ਸੰ ਉਦਰ; ਢਿੱਡ, ੨. ਛਾਤੀ, ੩. ਮਿਹਦਾ, ੪. ਅੰਤੜੇ, ੫. ਗਰਭ, ੬. ਅੰਦਰਲਾ ਪਾਸਾ।

ਉਦਾਰ—ਸੰ. ਉਦਾਰ, ਦਾਨੀ, (੨) ਨਾਸ਼ ਕਰਤਾ (੩) ਉੱਤਮ

ਉਦਿਆਨ, ਉਦਿਆਨਦ—ਸੰ ਉਦਯਾਨ, ਬਾਗ਼ (੨) ਜੰਗਲ

(੩) ਸੈਰ ਕਰਨਾ (੪) ਇਰਾਦਾ

ਉਦੋਤ—ਸੰ: ਉਦਯੋਤ; ਪ੍ਰਕਾਸ਼, ਚਮਤਕਾਰ (੨) ਪ੍ਰਭਾਤ (੩) ਰੋਸਨ

ਉੱਦਮ—ਸੰ: ਉਦਯਮ; ਜਤਨ, ਮਿਹਨਤ

ਉਧਰਣ—ਸੰ. ਉਧੱਰਣ, ਉਪਰ ਉਠਣਾ, (੨) ਮੁਕਤ ਹੋਣਾ।
ਸੰ: ਉਧਾਰਣ; ਉੱਧਾਰ ਕਰਨਾ, ਮੁਕਤ ਕਰਨਾ

ਉਧਾਰ—ਸੰ. ਉਧਾਰ; ਧਾਰ—ਜੋ ਉਠਾਇਆ ਜਾਵੇ

ਉਨਮਤ—ਸੰ: ਉਨਮਤ; ਮਤਵਾਲਾ

ਉਨਮਨ, ਉਨਮਨਿ—ਸੰ: ਉਨਮਨਸ, ਵਿਆਕੁਲ ਹੋਇਆ, (੨) ਉਪਰਾਮ। ਸੰ: ਉਨਤਮਨ, ਉਚਾਪਨ (੨) ਉਨਮਨ ਅਵਸਥਾ।

ਉਨਮੋ—ਸੰ. ਓਅੰ ਨਮਹ

ਉਨਮਾਨ—ਸੰ: ਅਨੁਮਾਨ; ਵਿਚਾਰ, ਧਿਆਨ, (੨) ਅੰਦਾਜ਼ਾ (ਕਬੀਰ)

ਉਨਮਾਨੁ—ਸੰ: ਉਨਮਾਨ, ਤੋਲ, ਵਜ਼ਨ, (੨) ਮੁੱਲ

ਉਨਵ—ਸੰ: ਉੱਨਤ; ਉਮਡਿਆ ਹੋਇਆ।

ਉਪਕੰਠਿ, ਉਪਕੰਠ—ਸੰ: ਉਪਕੰਠ, ਨੇੜੇ (੨) ਕੰਢੇ ਪਾਸ।

ਉਪਕਰਨਾ—ਸੰ: ਉਪਕਰਤ; ਉਪਕਾਰ ਕਰਨ ਵਾਲਾ

ਉਪਕਾਰੀ—ਸੰ: ਉਪਕਾਰਿਨੁ; ਸਹਾਇਕ

ਉਪਜਣਾ
ਉਪਜਨ
ਉਪਜਨਾ } ਸੰ: ਉਪਜਨ; ਜੰਮਣਾ

ਉਪਾਰਜਨਾ—ਸੰ: ਉਪਾਰਜਿਤ; ਪੈਦਾਇਸ

ਉਪਜੰਪ } ੰ: ਉਪਜਾਪ ਜੋ ਦੂਜਾ ਨਾ ਸੁਣੇ)
ਉਪਜੰਪਿ } (੨) ਸੰ ਉਪਜੁਕਤ; ਠੀਕ ਉਪਾੜਨ, ਉਪਾੜ ।

ਉਪਠਾ } ਸੰ. ਉਤਪਾਟਨ; ਚੀਰਨਾ, ਪਾੜਨਾ, ਜੜ੍ਹੋਂ ਪੁਟਣਾ
ਉਪੱਠੀ } (ਪਾੜਨਾ) (੨) ਪਿੱਠ ਵੱਲ ਨੂੰ ਮੁੜਿਆ, ਉਲਟਾ ।

ਉਪਦੇਸੜਾ, ਉਪਦੇਸਾ, ਉਪਦੇਸ—ਸੰ ਉਪਦੇਸ਼

ਉਪਮਾ, ਓਪਮਾ—ਸੰ. ਉਪਮਾ; ਸਮਾਨਤਾ

ਉਪਰਜਨ—ਸੰ ਉਪਾਰਜਨ; ਪੈਦਾ ਕਰਨਾ, ਆਪੇ ਰਚਣਾ

ਉਪਾਇ, ਉਪਾਉ—ਸੰ: ਉਪਾਯ, ਜਤਨ ।

ਉਪਾਸ—ਸੰ ਉਪਾਸ, ਪਾਸ ਬੈਠਣਾ (੨) ਉਪਾਸ਼ਨਾ ।

ਉਪਾਰਜਨ } ਸੰ ਉਪਰਾਗਨ, ਰੰਗਣਾ, ਚਿਤ੍ਰਨਾ (੨) ਸਿੰਗਾਰਨਾ
ਉਪਾਰਜਨਾ } ਸੰ ਉਪਰਾਜਨ; ਜਮ੍ਹਾਂ ਕਰਨਾ ।
ਉਪਾਰਾ }

ਉਪਾਵ, ਉਪਾਓ—ਸੰ ਉਪਾਯ; ਜਤਨ

ਉਪਾਵਣ }
ਉਪੰਨਾ } ਸੰ ਉਤਪਾਦਨ—ਉਤਪੰਨ ਜਾ ਪੈਦਾ ਕਰਨਾ ।
ਉਪੰਨ }

ਉਬਰਣ }
ਉਬਰਨ }
ਉਬਾਰਨ } ਸੰ. ਉਧਰਣ; ਉਪੱਰ ਆਉਣਾ ।
ਉਬਾਰਿਅਨ }

ਉਭੇਸਾਹ—ਸੰ. ਊਧ੍ਵਸ੍ਵਾਸ; ਖਿੱਚਵਾ ਸਾਹ

ਉਮਕ }
ਉਮੰਗ }

ਉਮਰਾ, ਉਮਰਾਉ, ਉਮਰਾਇ, ਉਮਰਾਯ, ਉਮਰਾਵ, ਉਮਰੀਆ, ਉਮਰੇ– ਅਰਬੀ, ਉਮਰਾ

ਉੱਮਤ–ਅਰਬੀ

ਉਰ–ਸੰ: ਉਰਸ। ਛਾਤੀ

ਉਰਸਾ–ਸੰ: ਸਾਨਪਾਦ; ਚੰਦਨ ਘਸਾਣ ਲਈ ਪੱਥਰ

ਉਰਧ–ਸੰ: ਊਰਧ੍ਵ–ਉਪਰ ਵਲ ੨. ਉੱਚਾ ੩. ਸਭ ਤੋਂ ਉਚਾ ਰੱਬ ੪. ਮੂਧਾ, ਉਲਟਾ

ਉਲਟ }
ਉਲਟਣਾ } ਸੰ. ਉਲੰਠਨ –ਮੋੜਨਾ, ਪਰਤਣਾ ੨. ਵਿਰੁੱਧ ੩. ਡਾਕੀ

ਉਲਾਸ }
ਉਲਾਸਾ } ਸੰ: ਉੱਲਾਸ – ਪ੍ਰਕਾਸ, ਚਮਤਕਾਰ, ੨. ਖ਼ੁਸ਼ੀ, ਆਨੰਦ
ਉਲਾਸੀ }

ਉਲਾਹਿ}–ਲਹਿੰਦੀ; ਲਾਹੇ

ਉਲੰਘਣਾ }
ਉਲੰਘਨ } ਸੰ: ਉਲੰਙਘਨ – ਲੰਘਣਾ, ਕ੍ਰਿਸੇ ਤ੍ਰੋਂ ਅੁਗੇ ਵਧਣਾ

ਊਂਦਰ–ਸੰ· ਉਦਰ; ਚੂਹਾ

ਊਣ] ਸੰ: ਨਯੂਨ ਊਨ; ਘੱਟ (੨) ਉਦਾਸ

ਊਂਧਉ }
ਊਂਧਾ } ਸੰ: ਊਧਸ–ਥਣਾਂ ਦੇ ਉਤੇ ਦੁੱਧ ਦੀ ਥੈਲੀ (੨) ਉਲਟਾ

ਊਪਰਿ—ਸੰ. ਉਪਰਿ

ਉਭ<br>ਊਭ<br>ਊਭਾ<br>ਊਭਉ — (ਸਿੰਧੀ) ਅਕਾਸ਼, ਉੱਤੇ, ਸੰ· ਉਭ; ਦੋਵੇਂ (੨) ਅਭ੍ਰ—੍
ਕਰਨਾ (੨) ਖੜਾ (੩) ਓਧਰ, ਪਰਲੋਕ

ਓਅੰ, ਓਅੰਕਾਰ—ਸੰ ਓਮ; ਅਵਧਾਤੂ ਤੋਂ ਹੈ, ਭਾਵ ਬਚਾਉਣ

ਓਛਾ—ਸੰ ਤੁੱਛ—ਘਟੀਆ, ਨੀਚ, ਜੋ ਗੰਭੀਰ ਨਾ ਹੋਵੇ; ਹੋਛਾ

ਓਢਣ, ਓਢਨ— ਓੜ੍ਹਨ

ਓਤਪੋਤ—ਓਤਪ੍ਰੋਤ—ਤਾਣਾ ਪੇਟਾ

ਓਤਾਕ—ਫ਼ਾ ਬੈਠਕ

ਓਮੀ—ਅਰਬੀ ਉੱਮੀ, ਮੂਰਖ

ਓਲਾਮਾ<br>ਉਲਾਮਾ<br>ਉਲਾਹਮਾ — ਸੰ ਉਪਾਲੰਭ

ਅਰਬਦ—ਸੰ ਆਰਬਧ, ਆਰੰਭ ਕੀਤਾ

ਅਲਹ<br>ਅਲਹਿ<br>ਅਲਹੁ — ਅਰਬੀ ਅਲਹ

ਅਲ—ਸੰ ਅਲ; ਭੌਰਾ

ਅਲਖ—ਸੰ ਅਲਕਧ, ਜੋ ਦਿਖਾਈ ਨਾ ਦੇਵੇ

ਅਲਪ—ਸੰ ਅਲ੍ਪ, ਥੋੜਾ

ਅਲਪਹੀਅਉ
ਅਲਪਹੀਆ } ਸੰ: ਅਲਿਪਤ;ਨਿਰਲੇਪ

ਅਲਪਗ— ਸੰ: ਅਲਪਗਯ; ਥੋੜ੍ਹੀ ਵਿਦਿਆ ਵਾਲਾ

ਅਲਾਉਣਾ
ਅਲਾਉ } ਸੰ: ਆਲਾਪ;ਕਥਨ, ਗਲ ਬਾਤ

ਅਲੋਕਨ
ਅਵਿਲੋਕਨ
ਅਵਿਲੋਇਨ } ਸੰ: ਆਲੋਕਨ; ਦੇਖਣਾ

ਅਵਸਰ
ਅਉਸਰ } ਸੰ: ਅਵਸਰ; ਸਮਾਂ, ਮੌਕਾ

ਅਵਖਦ
ਅਵਖਧ } ਸੰ: ਔਸਧ; ਦਵਾ

ਅਵਲੰਭ—ਸੰ: ਅਵਿਲੰਭ; ਆਸਰਾ

ਅਵਗੁਣ
ਅਵਗੁਣਿਆਰਾ } ਸੰ: ਅਵਗਣ; ਅਪਮਾਨ ਕਰਨਾ

ਅਬਿਨਾਸੀ—ਸੰ: ਅਵਿਨਾਸੀ

ਆਉਣਾ— ਸੰ: ਆਗਮਨ

ਆਸਣ— ਸੰ: ਆਸਨ

ਆਸਾ— ਸੰ: ਆਸਾ (ਉਮੇਦ)

ਆਹੀ—(ਲਹਿੰਦੀ); ਹੈ

ਆਕਾਰ– ਸੰ· ਆਕਾਰ; ਸੂਰਤ ੨. ਕੱਦ ਕਾਠ, ਬਣਾਉਟ

ਆਂਗਨਿ
ਆਙਣਿ } ਸੰ ਅੰਗਣ, ਵਿਹੜਾ

ਆਤਮ–ਸੰ ਆਤਮਨ;ਵਾਹਿਗੁਰੂ ੨. ਰੂਹ

ਆਤਮ ਰਾਮ– ਸੰ ਔਤਮਾ ਰਾਮ

ਆਦ– ਸੰ: ਆਦਿ; ਪਹਿਲਾ

ਆਪਤ– ਸੰ ਆਪੱਤਿ; ਬਿਪਤਾ

ਆਪ– } ਸੰ· ਆਪੁ–ਪ੍ਰਾਪਤ ਹੋਣਾ, ਤ੍ਰਿਪਤ ਕਰਨਾ, ਵਿਆਪਣਾ,ਸ਼ਪਤ ਕਰਨਾ। ਸੰ ਆਤਮਨ– ਸ੍ਵੈਯੰ; ਸਰਵ-ਖੁਦ।

ਆਪੀਣੈ ਆਪ–ਆਪਣੇ ਆਪ

ਆਰਜਾ, ਆਰਜਾਰੀ–(ਸਿੰਧੀ) ਉਮਰ

ਆਲਪਤਾਲ–ਆਕਾਸ਼ ਤੇ ਪਾਤਾਲ

ਆਲ–(ਪ੍ਰਾਕ੍ਰਿਤ)–ਗਿੱਲ (੨) ਸੰ· ਐਧਿਕ,
(੩) ਸੰ: ਆਲਯ ਘਰ (੪) ਅਰਬੀ –ਔਲਾਦ (ਆਲ)
[ਇਸੇ ਤੋਂ ਆਲ ਜਾਲ ਤੇ ਆਲ ਜੰਜਾਲ ਬਣਾਇਆ
ਭਾਵ ਘਰ ਦੇ ਬੰਧਨ]

ਅਪਰੰਪਾਰ–ਸੰ: ਅਪਰ-ਪਾਰ

ਅਉਹਠ–ਸੰ· ਅਪਹੱਠ

ਅਉਗਣ
ਅਉਗੁਨ } ਸੰ: ਅਵਗੁਣ
ਅਉਗੁਣ

ਅਉਘਟ–ਸੰ: ਅਵਘਟ, ਔਖਾ (੨) ਔਖਿਆਈ

ਅਉਤਾਰ—ਸੰ: ਅਵਤਾਰ; ਜਨਮ ਧਾਰਨਾ (੨) ਉਪਰੋਂ ਹੇਠਾ ਆਉਣਾ

ਅਉਧ—ਸੰ: ਅਵਧਿ; ਹੱਦ; ਸੀਮਾ (੨) ਉਮਰ ਦੀ ਮਿਆਦ

ਅਉਧੂ / ਅਉਧੂਤ — ਅਵਧੂਤ; ਝਾੜਨ ਪਛਾੜਨ ਵਾਲਾ (ਵਿਕਾਰਾਂ ਨੂੰ) (੨) ਸੰਨਿਆਸੀ।

ਅਉਰਤ—ਫ਼ਾ: ਉਹ ਚੀਜ਼ ਜੋ ਛੁਪਾਉਣ ਯੋਗ ਹੋਵੇ

ਅਉਰ / ਅਵਰ — ਸੰ: ਅਪਰ (ਪਹਿਲਾ) (੨) ਦੂਜਾ, ਹੋਰ

ਅਉਲ—ਅ. ਅੱਵਲ

_ਲੀਆ—ਅ: ਵਲੀ ਦਾ ਬਹੁ-ਵਚਨ

ਅਸਤੀ—ਸੰ ਅਸਥਿ; ਹੱਡੀਆ

ਅਸਨਾਹ / ਅਸਨਾਹਾ / ਅਸਨੇਹ — ਸੰ. ਸਨੇਹ; ਪ੍ਰੇਮ। ਫ਼ਾ. ਆਸ਼ਨਾਈ

ਅਸਟ—ਸੰ ਅਸਟ; ਅੱਠ।

ਅਸਥਿਤ—ਸੰ: ਸਿਥਤ,

ਅਸਥਾਵਰ—ਸੰ: ਸਥਾਵਰ।

ਅਸਥਿਰ—ਸੰ: ਸਿਥਰ।

ਅਸਥੰਭਨ—ਸੰ. ਸਤੰਭਨ ਰੋਕਣਾ, ਠਹਿਰਾਉਣਾ, (੨) ਆਸਰਾ.

ਆਮਲਿ—(ਸਿੰਧੀ) ਕਾਰੰਦਾ।

ਆਵਟਣ—ਸੰ ਆਵਤ੍ਰਿਨ—ਜਿਸ ਵਿਚ ਚੱਕਰ ਪੈਣ, ਐਸਾ ਜਲ।

ਸੰ: ਆਵਤ੍ਰਨ—ਘੁਮਾਉ, ਚਕ੍ਰ, ਗੇੜਾ

ਆਵਾਗਉਣ
ਆਵਾਗਉਨ
ਆਵਾਗਮਨ } ਸੰ: ਆਵਗਮਣ
ਆਵਾਗਵਣੁ
ਆਵਾਗੌਣ

ਆਣ—ਫ਼ਾ ਆਨ; ਇੱਜਤ।

ਆਰਤੀ—ਸੰ: ਅਰਾਤਿਕ

ਆਥਿ—ਸੰ ਅਤ੍ਰ, ਇਥੇ ਹੀ

ਆਬ—ਫ਼ਾ: ਪਾਣੀ।

ਆਤਸ—ਫ਼ਾ ਅੱਗ।

ਅਸਮਾਨ—ਫ਼ਾ: ਆਕਾਸ ਆਸਮਾਨ;

ਅਸਾੜਾ—(ਲਹਿੰਦੀ) ਸਾਡਾ

ਅਸੁ— ਸੰ: ਅਸ੍ਵ; ਘੋੜਾ

ਅਹਾਜ—ਸੰ ਅਹਾਰਯ, ਨਾ ਲੈਣ ਯੋਗ

ਅਹਿ—ਸੰ ਅਹਨ; ਦਿਨ

ਅਹਿਲਾਦ—ਸੰ: ਆਹਲਾਦ; ਅਨੰਦ

ਅਹੰਕਾਰ—ਸੰ ਅਹਮ—ਹੰਕਾਰ

ਹਉਮੈ—ਸੰ ਅਹਮ

ਅਜਪਾ ਜਾਪ—ਸੰ: ਅਜਪਾ; ਯੋਗ ਮਤ ਅਨੁਸਾਰ 'ਹੰਸ' ਗਾਇਤ੍ਰੀ ਜੋ 'ਹੰ' ਤੇ 'ਸ' ਦੇ ਚਿੰਤਨ ਨਾਲ ਜਪੀਦੀ ਹੈ

ਜਰਾ—ਸੰ ਜਰਾ; ਬੁਢੇਪਾ, ਅਜਰ,

ਅਜ਼ਰਾਮਰ—ਸੰ ਅਜਰਾਮਰ; ਬੁਢੇਪੇ ਤੇ ਮੌਤ—ਰਹਿਤ

ਅਜਰਾਵਰ—ਸੰ ਅਜਰਾਵਰਤ, ਕਮਜੋਰ, ਜੋ ਜੋਰਾਵਰ ਨਾ ਹੋਵੇ

ਅਡੰਬਰ—ਆਡੰਬਰ (ਦਿਖਾਵਾ)

ਅਤੋਲਵੀਂ—ਬੇ-ਤੋਲ

ਅਵਰੀਤਾ—ਸੰ ਅਵ੍ਰਿਤ, ਦੋਸ਼ ਰਹਿਤ।

ਅਨਹਤ, ਅਨਹਦ—ਸੰ ਅਨਾਹਤ; ਬਿਨਾ ਚੋਟ ਲਾਇ

ਅਨਹਤ ਸਬਦ—ਸੰ ਅਨਾਹਤ ਨਾਦ।

ਅਨਿਲ—ਸੰ ਹਵਾ।

ਅਨਲ—ਸੰ ਅਨਲ, ਜੋ ਰਜੇ ਨਾ, ਭਾਵ ਅੱਗ

ਅਨਲ—ਸੰ ਅਲਿਲ—ਇਕ ਪੰਛੀ

ਅਨਨ—ਸੰ ਅਨੰਨਯ, ਹੋਰ ਕਿਸੇ ਨਾਲ ਸੰਬੰਧ ਨਾ ਰਖਣ ਵਾਲਾ।

ਅਨੁਗ੍ਰਹ—ਸੰ. ਅਨੁਗ੍ਰਹਿ; ਕ੍ਰਿਪਾ

ਅਨੰਦ—ਸੰ ਆਨੰਦ।

ਅਨਰਾਧਾ—ਸੰ ਅਨਰੁਧ, ਅਮੋੜ

ਅਨਿਯਾਉ<br>ਅਨਿਯਾਇ } ਸੰ ਅਨਿਯਾਇ<br>ਅਨਿਆ

ਅਪਰਸ—ਸੰ ਅਸਪਰਸ਼, ਨਾ ਛੁਹਣ ਯੋਗ, ਜੋ ਸਪਰਸ ਨਾ ਕਰੇ।

ਅਪਰੰਪਰ } ਸੰ: ਅਪਰਸਪਰ
ਅਪਰੰਪਾਰ } ਕਿਸੇ ਦੀ ਸਹਾਇਤਾ ਨਾ ਚਾਹੁਣ ਵਾਲਾ ।

ਅਪਵਾਦੀ—ਸੰ: ਅਪਵਾਦਿਨ ।

ਅਭਿਆਗਤ—ਸੰ. ਅਗੇ ਆਉਣ ਵਾਲਾ ।

ਅਪਿਆਉ—ਸੰ: ਅਪਯਾਯ, ਨਰਮ ਗ਼ਜ਼ਾ ।

ਅਪਿਉ
ਅਪਿਓ } ਸੰ: ਅੰਮ੍ਰਿਤ
ਅਮਿਉ

ਅਫਰਿਓ—ਜੋ ਫੜਿਆ ਨਹੀਂ ਗਿਆ; ਆਫਰਿਆ ਹੋਇਆ

ਅਫ਼ਜ਼ੂ—ਫ਼ਾ: ਭਾਵ ਬਾਕੀ ।

ਅਬਰਨ—ਸੰ: ਅਵਰਣ ।

ਵਰਣ-ਰਹਿਤ, ਰੰਗ-ਰਹਿਤ ।

ਅਣਚਾਰੀ—ਸੰ: ਅਨਾਚਾਰਿਨ; ਬੁਰੇ ਚਾਲ ਚਲਣ ਵਾਲਾ

ਅਧ੍ਰੂਵ—ਸੰ: ਭਾਵ ਨਾਪਾਏਦਾਰ

ਅਮਰ—ਸੰ: ਮੌਤ-ਰਹਿਤ (੨) ਅਰਬੀ : ਹੁਕਮ ।

ਅਮਲ—ਸਿੰਧੀ : ਅਫ਼ੀਮ (੨) ਅਮਲ, ਅਰਬੀ : ਨਸ਼ਾ

ਅਮੀਰ—ਅਰਬੀ : ਸਰਦਾਰ

ਅਰਥ—ਸੰ: ਅਰਥੁ—ਮੰਗਣਾ, ਚਾਹੁਣਾ, (੨) ਧਨ (੩) ਮਤਲਬ
ਪਰਯੋਜਨ

ਅਰਦਾਸ—ਸੰ: ਅਰਦ (ਮੰਗਣਾ) ਆਸ (ਆਸ਼ਾ)—ਮੁਰਾਦ ਮੰਗਣ
ਦੀ ਕ੍ਰਿਯਾ

ਅਰਧ—ਸੰ ਅਰਧ; ਅੱਧਾ

ਅਰਧ ਉਰਧ—ਸੰ· ਅਧ-ਊਧਰਵ, [ਇਹ ਲੋਕ ਤੇ ਉਹ ਲੋਕ]

ਅਰਪਣ,ਅਰਪਨ—ਸੰ ਅਰਪਣ; ਭੇਟਾ, ਦਾਨ

ਅੰਬਰ—ਸੰ ਅੰਬਰ, ਆਕਾਸ (੨) ਦਸਮ-ਦੁਆਰ

ਅਨਿ, ਅੰਸਾ—ਸੰ. ਅੰਸ਼; ਅੰਸਾ ਅਵਤਾਰ

ਅੰਧ
ਅੰਧਾ } ਸੰ ਅੰਧ, ਦਿਖਾਈ ਨਾ ਦੇਣਾ, (੨) ਨੇਤ੍ਰ-ਹੀਨ, ਨੇਤ੍ਰ ਮੁੰਦਣ
ਅੰਨ੍ਹਾ

ਅੰਧਘੋਰ, ਅੰਧਕਾਰ—ਸੰ. ਅੰਧਿਕਾਰ

ਅੰਦੇਸਾ, ਅੰਦੇਸਰੋ—ਫ਼ਾ ਅੰਦੇਸਾ।

ਅੰਦਰ, ਅੰਤਰਿ—ਫ਼ਾ ਅੰਦਰ

ਅੰਤਰਜਾਮੀ—ਸੰ ਅੰਤ੍ਰਯਾਮੀ।

ਅੰਤ—ਸੰ: ਅੰਤ

ਅੰਡਜ—ਸੰ ਅੰਡਜ; ਅੰਡੇ ਤੋਂ ਪੈਦਾ ਹੋਣ ਵਾਲੇ ਜੀਵ

ਅੰਚਲ, ਅੰਚਲਾ—ਸੰ ਅੰਚਲ—ਲੜ, ਦਾਮਨ, ਪੱਲਾ

ਅੰਜਨ—ਸੰ· ਅੰਜਨ—ਸੁਰਮਾ।

ਸੰ ਅਜਨ—ਏਕਾਤ। (੩) ਮਾਇਆ

ਅੰਭ,ਅੰਭਲਾ—ਸੰ: ਅਮਭਸ; ਜਲ

ਇਸਕ—ਅਰਬੀ: ਇਸ਼ਕ।

ਇਸਨਾਨ—ਸੰ ਸਨਾਨ; (ਸਾਫ ਕਰਨਾ, ਮੈਲ ਲਾਹੁਣੀ)

ਇਸਤ੍ਰੀ—ਸੰ ਸਤ੍ਰੀ, ਨਾਰੀ।

ਇਕ—ਸੰ: ਏਕ, ਫ਼ਾਰਸੀ, ਯਕ।

ਈਠ<br>
ਇਠ<br>
ਈਠੜਾ } ਸੰ: ਇਸ਼ਟ—ਚਾਹਿਆ ਹੋਇਆ, ਲੋੜੀਂਦਾ<br>
ਇਠੜਾ<br>
ਇਠਾ

ਇੰਦ੍ਰੀ—ਸੰ: ਇੰਦਰਯ

ਇੰਦ੍ਰੀ ਜਿਤ—ਸੰ: ਇੰਦ੍ਰਯਜਿਤ

ਏਕਤ—ਸੰ: ਏਕਤ੍ਰ; ਇਕ ਥਾਂ

ਇਫ਼ਤਰਾ—ਅਰਬੀ: ਮੁਬਾਲਗਾ।

ਸਰਗੁਣ, ਸਰਗੁਨ—ਸੰ: ਸਗੁਣ; ਗੁਣ-ਸਹਿਤ

ਸਮੁੰਦ—ਸੰ: ਸਮੁਦ੍ਰ; ਸਾਗਰ

ਸਰਬਤ੍ਰ—ਸੰ: ਸਰਵਤ੍ਰ; ਸਭ ਥਾਂ

ਸਰਬ—ਸੰ: ਸਰਵ

ਸਰਬਗ—ਸੰ: ਸਰਵੱਗਯ; ਸਭ ਕੁਝ ਜਾਣਨ ਵਾਲਾ

ਸਰਮ—ਸੰ: ਸ੍ਰਮ; ਉਦਮ

ਸਰਮ—ਫ਼ਾ: ਸ਼ਰਮ ਹਯਾ, ਹਲੀਮੀ

ਸਾਸ—ਸੰ: ਸ੍ਵਾਸ; ਸਾਹ

ਸਾਸ—ਸੰ: ਸ੍ਵਸ਼੍ਰ; ਸੱਸ

ਸਾਲਕ—ਅ: ਰਾਹ ਦਿਖਾਣ ਵਾਲਾ

ਸਾਜ—ਫ਼ਾ: ਸਾਜ਼

ਅਰਧ—ਸੰ ਅਰਧ; ਅੱਧਾ

ਅਰਧ ਉਰਧ—ਸੰ ਅਧ-ਊਧਰਵ; [ਇਹ ਲੋਕ ਤੇ ਉਹ ਲੋਕ]

ਅਰਪਣ,ਅਰਪਨ—ਸੰ ਅਰਪਣ; ਭੇਟਾ, ਦਾਨ

ਅੰਬਰ—ਸੰ ਅੰਬਰ, ਆਕਾਸ (੨) ਦਸਮ-ਦੁਆਰ

ਅਿਨ, ਅੰਸਾ—ਸੰ ਅੰਸ਼, ਅੰਸਾ ਅਵਤਾਰ

ਅੰਧ<br>ਅੰਧਾ } ਸੰ ਅੰਧ, ਦਿਖਾਈ ਨਾ ਦੇਣਾ; (੨) ਨੇਤ੍ਰ-ਹੀਨ, ਨੇਤ੍ਰ ਮੁੰਦਣ<br>ਅੰਨ੍ਹਾ

ਅੰਧਘੋਰ, ਅੰਧਕਾਰ—ਸੰ ਅੰਧਿਕਾਰ

ਅੰਦੇਸਾ, ਅੰਦੇਸਰੋ—ਫ਼ਾ ਅੰਦੇਸਾ।

ਅੰਦਰ, ਅੰਤਰਿ—ਫ਼ਾ ਅੰਦਰ

ਅੰਤਰਜਾਮੀ—ਸੰ ਅੰਤ੍ਰਯਾਮੀ।

ਅੰਤ—ਸੰ: ਅੰਤ

ਅੰਡਜ—ਸੰ ਅੰਡਜ, ਅੰਡੇ ਤੋਂ ਪੈਦਾ ਹੋਣ ਵਾਲੇ ਜੀਵ

ਅੰਚਲ, ਅੰਚਲਾ—ਸੰ· ਅੰਚਲ—ਲੜ, ਦਾਮਨ, ਪੱਲਾ

ਅੰਜਨ—ਸੰ· ਅੰਜਨ—ਸੁਰਮਾ।

ਸੰ· ਅਜਨ—ਏਕਾਤ। (੩) ਮਾਇਆ

ਅੰਭ,ਅੰਭਲਾ—ਸੰ ਅਮਭਸ; ਜਲ

ਇਸਕ—ਅਰਬੀ: ਇਸ਼ਕ।

ਇਸਨਾਨ—ਸੰ ਸਨਾਨ; (ਸਾਫ ਕਰਨਾ, ਮੈਲ ਲਾਹੁਣੀ)

ਇਸਤ੍ਰੀ—ਸੰ. ਸਤ੍ਰੀ, ਨਾਰੀ।

ਇਕ—ਸੰ: ਏਕ, ਫਾਰਸੀ, ਯਕ।

ਈਠ
ਇਠ
ਈਠੜਾ } ਸੰ: ਇਸ਼ਟ—ਚਾਹਿਆ ਹੋਇਆ, ਲੋੜੀਂਦਾ
ਇਠੜਾ
ਇਠਾ

ਇੰਦ੍ਰੀ—ਸੰ: ਇੰਦਰਯ

ਇੰਦ੍ਰੀ ਜਿਤ—ਸੰ: ਇੰਦ੍ਰਯਜਿਤ

ਏਕਤ—ਸੰ: ਏਕਤ੍ਰ; ਇਕ ਥਾਂ

ਇਫ਼ਤਰਾ—ਅਰਬੀ: ਮੁਬਾਲਗਾ।

ਸਰਗੁਣ, ਸਰਗੁਨ—ਸੰ: ਸਗੁਣ; ਗੁਣ-ਸਹਿਤ

ਸਮੁੰਦ—ਸੰ: ਸਮੁਦ੍ਰ; ਸਾਗਰ

ਸਰਬਤੁ—ਸੰ: ਸਰਵਤ੍ਰ; ਸਭ ਥਾਂ

ਸਰਬ—ਸੰ: ਸਰਵ

ਸਰਬਗ—ਸੰ: ਸਰਵੱਗਯ; ਸਭ ਕੁਝ ਜਾਣਨ ਵਾਲਾ

ਸਰਮ—ਸੰ: ਸ਼੍ਰਮ; ਉਦਮ

ਸਰਮ—ਫ਼ਾ: ਸ਼ਰਮ ਹਯਾ, ਹਲੀਮੀ

ਸਾਸ—ਸੰ: ਸ੍ਵਾਸ; ਸਾਹ

ਸਾਸ—ਸੰ: ਸ੍ਵਸ਼੍ਰ; ਸੱਸ

ਸਾਲਕ—ਅ: ਰਾਹ ਦਿਖਾਣ ਵਾਲਾ

ਸਾਜ—ਫ਼ਾ: ਸਾਜ਼

ਸਾਰੰਗ–ਪਪੀਹਾ, ਸਾਰ (ਡੱਬਖੜੱਬਾ ਹੈ ਜਿਜ ਦਾ ਰੰਗ)

ਸਾਵਣ–ਸੰ. ਸ੍ਰਾਵਣ; ਸਾਉਣ

ਸਿਸ–ਸਿੰਧੀ : ਸਿਰ

ਸਿੱਖ–ਸੰ ਸ਼ਿਸਯ, ਜੋ ਸ਼ਾਸਨ (ਉਪਦੇਸ਼) ਯੋਗ ਹੋਵੇ, ਚੇਲਾ

ਸਿੱਧ–ਸੰ ਸਿੱਧ; ਸਿਧੀ ਵਾਲਾ

ਸਿਫਤ–ਅਰਬੀ ਸਿਫਤ

ਸਿਮਰਣ<br>ਸਿਮਰਨ<br>ਸਿਵਰਨ } ਸੰ ਸਮਰਣ–ਚੇਤਾ, ਯਾਦਾਸਤ।

ਸਿਰਜਣਹਾਰੁ<br>ਸਿਰਜਨਹਾਰਾ } ਸੰ ਸਰਜਨ–ਰਚਨਾ।

ਸਿਰਪਾਉ<br>ਸਿਰਪਾਵ<br>ਸਿਰਪਾਇ } ਫ਼ਾ ਸਰੋਪਾ, ਸਿਰ ਤੋਂ ਪੈਰਾ ਤੀਕ; ਖਿੱਲਤ,

ਸਿਰਮੋਰ<br>ਸਿਰਮੋਰਹ<br>ਸਿਰਮੋਰਾ } ਸੰ ਸਿਰਸ-ਮੌਲ, ਸਿਰ ਦਾ ਮੌਲ–(ਮੁਕਟ)

ਸਿਲਕ–ਅ ਲੜੀ।

ਸਿੱਲ–ਸੰ. ਸਿਲ–ਖੇਤੀ ਵਢਣ ਸਮੇਂ ਡਿਗੇ ਹੋਏ ਦਾਣੇ

ਸੰ ਸ਼ਿਲਾ–ਪੱਥਰ।

ਸਿਵ–ਸੰ. ਸ਼ਿਵ; ਸੁਖ, ਮਹਾਦੇਵ, ਸ਼ਾਤੀ, ਰੱਬ

ਸੁਆਉ–ਸੁਆਦ, ਰਸ, ਲਾਭ, ਮਤਲਬ, ਸੁਭ ਆਮਦਨ, ਸਨਮਾਨ

ਸੁਅੱਸਤ–ਸੰ ਸ੍ਵਸਿਤ; ਕੁਸਲ-ਬੋਧਕ, ਅਸ਼ੀਰਵਾਦ

ਸੁਆਨ–ਸੰ: ਸ੍ਵਾਨ–ਕੁੱਤਾ

ਸੁਆਲਿਉ
ਸੁਆਲਿਓ } ਸੰ: ਸੁ-ਆਲਯ (ਸੁੰਦਰਤਾ ਦਾ ਘਰ)
ਸੁਆਲਿਹੁ

ਸਰੰਜਾਮ–ਫ਼ਾ: ਇੰਤਜ਼ਾਮ

ਸੁਭਾਖਾ–ਸੰ ਸੁਭਾਸਾ, ਚੰਗੀ ਬੋਲੀ

ਸਾਰਿੰਗ ਪਾਣਿ–ਸੰ: ਪ੍ਰਿਥਵੀ ਹੈ ਜਿਸਦੇ ਹੱਥ ਵਿਚੋਂ।

ਸੁਇਨਾ–ਸ੍ਵਰਣ, ਸੋਨਾ

ਸੁਖ–ਸੰ: ਆਨੰਦ।

ਸੁਕ੍ਰਿਤ–ਸੰ ਸੁਕ੍ਰਤ; ਪੁੰਨ ਕਰਮ

ਸੁਣਨਾ–ਸੰ: ਸ੍ਰਵਣ

ਸੁਰਗ–ਸੰ: ਸ੍ਵਰਗ

ਸੁਰਤ–ਸੰ: ਸਰੁਤ

ਸੂਚਾ–ਸੰ. ਸੁੱਚ।

ਸੂਤ–ਸੰ: ਸੂਤ੍ਰ–ਤਾਗਾ, ਡੋਰਾ, ਜਨੇਊ, ਪ੍ਰਬੰਧ

ਸੂਰ–ਸੰ. ਸੂਰਜ; ਸੂਰਜ

ਸੂਰਾ–ਸੰ: ਸੂਰ–ਯੋਧਾ।

ਸੂਰਉ–ਸੰ: ਸੌਰਯ; ਬਹਾਦਰੀ

ਸੈ, ਸਉ–ਸੰ. ਸ਼ਤ; ਸੌ।

ਸੇਵ–ਸੰ ਸੇਵ–ਪਿਆਰਾ

ਸੰ ਸੇਵਯ–ਉਪਾਸਨਾ ਯੋਗ

ਸੰ ਸੇਵ–ਸੇਵਾ ਕਰਨਾ

ਸੰਸਾਰ, ਸੰਸਾਰੀ–ਸੰ ਜੋ ਬਦਲਦਾ ਰਹੇ

ਸੰਚਣਾ–ਸੰ ਸੰਚਯ, ਜਮ੍ਹਾ ਕਰਨਾ

ਸੰਜਮ–ਸੰ ਸੰ-ਯਮ–ਚੰਗੀ ਤਰ੍ਹਾਂ ਬੰਨ੍ਹਣ ਦਾ ਕੰਮ (ਇੰਦ੍ਰੀਆਂ ਨੂੰ)

ਸੰਜੋਗ–ਸੰ ਸੰਯੋਗ, ਸੰਬੰਧ

ਸੰਤ–ਸੰ ਸ਼ਾਤ–ਟਿਕਿਆ ਹੋਇਆ

ਸੰਨਿਆਸੀ–ਸੰ ਸਨਿਆਸੀਨ

ਸੰਪਟ–ਸੰ ਢਕਣ ਦਾ ਕੰਮ (੨) ਡੱਬਾ, ਸੰਦੂਕ, ਪੜਦਾ

ਸੰਬਾਹੀ–ਸੰ ਸੰਵਾਹਨ; ਅੰਗਾ ਦਾ ਮੱਲਣਾ

ਸੰਕਟ–ਸੰ ਸੰਵਾਹ; ਬਜ਼ਾਰ (੨) ਪਹੁੰਚਾਉਣਾ, ਦੇਣਾ

ਸੰ ਦੁਖ

ਸੈਭੰ, ਸੰਭਉ
ਸੰਭਵਿਓ
ਸੰਭਵਿਅਉ } ਸੰ ਸੂਯੰਭੂ–ਆਪਣੇ ਆਪ ਤੋਂ ਪੈਦਾ

ਸੰਪਦਾ–ਸੰ ਸੰਪਤਿ; ਧਨ

ਸਹਸ } ਸੰ ਸ਼ੱਤ; ਸੌ
ਸੰ ਸਹਸ੍ਰ; ਅਨੰਤ

ਸਹਸਾ–ਸੰ ਸੰਸ਼ਯ, ਸ਼ੱਕ

ਸਹਿਜ–ਸੰ. ਸਹਿਜ, ਜੋ ਨਾਲ ਜੰਮੇ (ਆਦਤ, ਸੁਭਾ)

ਸਹਿਜ—ਸਿੰਧੀ ਸਹਜੁ

ਸਹਲੰਙ, ਸਰਲੰਗ—ਸੰ· ਸਹਲਗਨ; ਨਾਲ ਲਗਾ; ਸੰਬੰਧਿਤ

ਸਹੀ—ਸੰ· ਸਖੀ ਪ੍ਰਾ. ਸਹੇਲੀ; ਸਹੀ (ਅਰਬੀ): ਠੀਕ

ਸਹੇਰੀ, ਸਹੇਲੀ<br>ਸਹੇਲੜੀ<br>ਸਹੇਲਾ — ਸੰ. ਸ-ਹੇਲਾ (ਨਾਲ ਖੇਡਣ ਵਾਲਾ)

ਸਹ—ਫ਼ਾ: ਸੌ; ਪਤੀ

ਫ਼ਾ: ਸਾਹ; ਬਾਦਸਾਹ

ਸਹੁ—ਸਹਾਰਨਾ ਸੰ. ਸਹ; ਸਾਥ, ਸੰਗ

ਸਾਤਕੀ, ਸਤੇ, ਸਤ—ਸੰ: ਸਤ੍ਵ

ਸਚ—ਸੰ. ਸਤਯ

ਸਚੜਾ<br>ਸਚੜਾਉ<br>ਸਚਉ — ਸੰ: ਸਤਯ

ਸਤਸੰਗ—ਸੰ. ਸਤਸੰਗ

ਸੁਝਣਾ—ਸਿੰਧੀ ਸੁਝਣ; ਅੰਤਰਗਤੀ ਜਾਨਣਾ

ਸਤਾਣ—ਸੰ: ਸ-ਤ੍ਰਾਨ

ਸਦੇਸਾ<br>ਸਦੇਸਰਾ<br>ਸਦੇਸਰੋ — ਸੰ: ਸੰਦੇਸ਼

ਸਬਦ—ਸੰ: ਸਬਦ; ਆਵਾਜ਼, ਸੁਰ, ਧੁਨੀ, (੨) ਉਪਦੇਸ, ਬ੍ਰਹਮ,

ਧਰਮ, ਸੁਨੇਹਾ

**ਸਮਧਾ**—ਸੰ: ਸਮਿਧ, ਹੋਮ ਲਈ ਵਰਤਨ ਯੋਗ ਕਾਠ

**ਸਰਸ** — ਸੰ ਰਸ-ਸਹਿਤ; ਸਜਲ
— ਸੰ ਸਹਸ੍ਰ; ਪ੍ਰਸੰਨ
— ਸੰ ਸਦ੍ਰਿਸ਼, ਜੇਹਾ

**ਸਰ**—ਸੰ: ਸਰਸ, ਤਾਲ

**ਸਿਨਾਖਤ**—ਫ਼ਾ: ਸ਼ਨਾਖਤ; ਪਛਾਣ

**ਸੇਤਜ**—ਸੰ· ਸ੍ਵੇਦਜ

**ਸਹੁ**—ਸਿੰਧੀ ਖਾਵੰਦ

**ਸਾਲਿਕ**—ਅ. ਰਾਹ ਦਸਣ ਵਾਲਾ

**ਸਾਦਿਕ**—ਫ਼ਾ ਸਿਦਕੀ

**ਸਿਲਕ**—ਅ ਰਸੀ

**ਸਤੋ**—ਸੰ· ਸਤ੍ਵ

**ਸਾਕਤ**—ਸ਼ਾਕਤ

**ਸਾਖ਼ਤੀ**—ਫ਼ਾ ਸਾਖ਼ਤ ਬਨਾਵਟ ਘੋੜ੍ਹ ਦੀ ਪੂੰਛ ਦੀ ਪੇਟੀ

**ਸੂਮ**—ਸੰ ਸੂੰਮ; ਮੁਸ਼ੱਕਤ

**ਸਨਮੁਖੁ**—ਸੰ ਸੰਮੁਖ; ਹਜ਼ੂਰੀ

**ਸਮਿਗ੍ਰੀ**—ਸੰ. ਸਮਗ੍ਰੀ

**ਸਤਾਬ**—ਫ਼ਾ: ਸ਼ਤਾਬ; ਛੇਤੀ

ਸਲਾਰ—ਫ਼ਾ: ਸਾਲਾਰ; ਫੌਜੀ ਸਰਦਾਰ

ਸਰਬਸ—ਸੰ: ਸਰਵਸ੍ਵ; ਸਾਰਾ ਮਾਲ

ਸਰ—ਸੰ: ਸਰ; ਤੀਰ

ਸ਼ਬਗਨ—ਫ਼ਾ: ਪਵਿਤਰ

ਹਉਮੈ—ਸੰ: ਅਹੰ-ਮਮ (ਮੈਂ ਹਾਂ)

ਹੱਠ—ਸੰ: ਹੱਠ; ਜਕੜਨਾ, ਜ਼ੁਲਮ ਕਰਨਾ, ਜਬਰ ਕਰਨਾ—

(੨) ਜ਼ਿੱਦ, ਅੜੀ

ਸਿੰਧੀ ਹੱਠ—ਸ੍ਰੀਰ

ਹੱਭ—ਸਿੰਧੀ: ਹਭ ਸਭ

ਹਰਣਾਖੀ—ਸੰ: ਹਰਣਾਖੀ; ਹਿਰਨ ਵਰਗੀਆਂ ਅੱਖਾਂ ਵਾਲੀ

ਹਰਤਾ<br>ਹਰਣ<br>ਹਰਨ } ਸੰ: ਹਰਿਤ੍ਰ; ਚੋਰ

ਹੁਜਤ—ਅ: ਦਲੀਲ

ਹਲਤ, ਪਲਤ—ਸੰ: ਇਰਤਯ ਪਰਤ੍ਰ; ਇਥੇ ਉਥੇ

ਹਲ—ਸੰ: ਹਲ; ਜੋਤਣਾ, ਖਿੱਚਣਾ, ਲਕੀਰ ਕੱਢਣੀ

ਹਵਾਲ—ਅਰਬੀ; ਅਹਿਵਾਲ, ਹਾਲ

ਰਿ—ਸੰ.

ਾਜਰ ਹਜ਼ੂਰ<br>ਾਦਰ ਹਦੂਰ } ਅ: ਹਾਜ਼ਰ, ਹਜ਼ੂਰ

ਹਿਤਕਾਰੀ—ਸੰ ਹਿਤਕਾਰੀ

ਹਿਰਦਾ
ਹਿਯਰਾ
ਹਿਯਾ
ਹੀਅਉ
ਹੀਓ
ਹੀਆ
ਹੀਅਰਾ
ਹੀਅਰੋ
} ਸੰ ਹਿਰਦਯ; ਹੀਆ, ਹੀਅੜਾ

ਹਿਰਨ—ਸੰ ਹਿਰਨਯ; ਸੋਨਾ

ਹੇਕੜੋ
ਹੇਕੋ, ਹੇਕੈ
ਹੇਕ, ਹਿੱਕ
} ਲਹਿੰਦੀ : ਹਿੱਕ; ਇੱਕ

ਹੈਵਰ—ਸੰ ਹਯਵਰ, ਘੋੜਾ

ਹਲਾਹਲ—ਫ਼ਾ ਜਹਿਰ

ਹੋਤੀ—ਸੰ ਹੋਤ੍ਰੀ, ਅਗਨ-ਉਪਾਸਕ

ਹਮਾ ਤੁਮਾ—ਫ਼ਾ ਹਮਾ ਸੁਮਾ

ਹੰਕਾਰ—ਸੰ ਅਹੰਕਾਰ

ਹਰਖ—ਸੰ ਹਰਸ; ਖ਼ੁਸ਼ੀ

ਕਉਲ—ਸੰ. ਕਮਲ

ਕਉਲਾ<br>
ਕਵਲ — ਸੰ: ਕਮਲਾ; ਲਖ਼ਸਮੀ, ਜੋ ਕਮਲ ਵਿਚ ਰਹਿੰਦੀ ਹੈ।

ਕਸਾਈ—ਸੰ: ਕਸ਼ਾ; ਰੱਸੀ, ਕਸਨ (੨) ਚਾਬਕ; ਕੋਰੜਾ<br>
ਅ: ਕਸਾਈ; ਬੂਚੜ

ਕਸੁੰਭ<br>
ਕਸੁੰਭੜਾ<br>
ਕਸੁੰਭਾ — ਸੰ: ਕੁਸੁੰਭ

ਕਹਰ—ਅ: ਕਹਰ

ਕਥੂਰੀ—ਸੰ: ਕਸਤੂਰੀ

ਕਥਨੀ—ਸੰ: ਕਥਨ; ਕਹਿਣਾ

ਕਪਾਟ—ਸੰ: ਕਪਾਟ; (ਕਿਵਾੜ, ਜੋ ਹਵਾ ਨੂੰ ਬਾਹਰ ਕਢੇ ਤੇ ਰੋਕੇ),<br>
ਦਸਮ-ਦੁਆਰ

ਕਰਮ—ਸੰ: ਕ੍ਰਮ; ਕੰਮ<br>
ਅ: ਕਰਮ; ਮਿਹਰ

ਕਰਾਮਾਤ—ਅ: ਕਰਾਮਤ ਦਾ ਬਹੁ-ਵਚਨ

ਕਲਵਤ, ਕਰਵਤੁ—ਸੰ: ਕਰਪਤ੍ਰ; ਆਰਾ

ਕਾਂ<br>
ਕਾਉ<br>
ਕਾਂਉ — ਸੰ. ਕਾਕ

ਕਾਗਰਾ
ਕਾਗਦਿ
ਕਾਗਲੁ } ਅ ਕਾਗ਼ਜ
ਕਾਗਰੁ
ਕਾਗਰ

ਕਾਈ—ਲਹਿੰਦੀ; ਕੁਝ

ਕਾਜਰ
ਕਾਜਲ } ਸੰ ਕੱਜਲ
ਕਾਜਲੁ

ਕਾਚਾ, ਪਾਕਾ—?

ਕਾਮ—ਸੰ ਕਾਮ

ਕਾਲ, ਕਾਲੂਖਤ—ਸੰ ਕੁਲੱਕਸਿਤ, ਕਾਲਾ

ਕਿਤੇਬ—ਅ: ਕਤਬ

ਕਿਰਤ—ਸੰ ਕ੍ਰਿਤਯ, ਕਰਮ, ਕੰਮ

ਕਿਰਪਾਨਿਧ—ਸੰ ਕ੍ਰਿਪਾਨਿਧਿ

ਕੁਆਉ—ਸੰ : ਕੁ-ਬੋਲਣਾ

ਸਿੰਧੀ. ਕਿੱਥੇ ? ਕਦੋਂ ?

ਕੁਸਲ—ਸੰ ਕੁਸਲ, ਮੰਗਲ

ਕੁਸਮ—ਸੰ. ਕੁਸੁਮ, ਫੁੱਲ; ਸੰ ਦੇ ਕੁਸੁੰਭ ਦੀ ਥਾ ਵੀ ਵਰਤਿਆ ਹੈ

ਕੁਸੰਭੜਾ
ਕੁਸੁੰਭਾ
ਕੁਸੁੰਭੜੇ } ਸੰ: ਕੁਸੁੰਭਾ
ਕੁਸੁੰਭ

ਕੁਚਲ—ਸੰ: ਕੁਚਰ; ਦੂਜੇ ਦੇ ਦੋਸ਼ ਕਹਿਣ ਵਾਲਾ
ਕੁਚੀਲ—ਸੰ: ਕੁਚੇਲ; ਮੈਲਾ
ਕੁੰਚਰ—ਸੰ: ਕੁੰਜਰ; ਹਾਥੀ
ਕਉਲ—ਸੰ. ਕਮਲ
ਕੈਕਰ—ਸੰ· ਕਿੰਕਰ; ਸੇਵਕ
ਕਦਹ—(ਕਦਹ; ਅ:)—ਕਟਣੀ
ਕਰਣ-ਪਲਾਵ—ਸੰ: ਕਾਰੁਣਯ-ਪ੍ਰਲਾਪ; ਦੁਖ ਦੀ ਕੂਕ
ਕਵਾਇ—ਅ: ਕਬਾ; ਪੋਸਾਕ
ਕਿੰਚਤ—ਸੰ: ਰਤਾ ਭਰ
ਕੁਟੰਬ—ਸੰ. ਕੁਟੁੰਬ
ਕੁੰਭਕ, ਕੁੰਭਕੁ—[ਕੁੰਭ (ਘੜੇ) ਨੂੰ ਜਿਵੇਂ ਪਾਣੀ ਨਾਲ ਭਰੀਏ, ਤਿਵੇਂ ਸਾਹ ਨਾਲ ਭਰਨਾ ਫੇਫੜੇ]

ਕੁਮ੍ਹਿਆਰ
ਕੁਮਿਆਰਿ } ਸੰ: ਕੁੰਭਕਾਰ
ਕੁਮ੍ਹਾਰ

ਕੁਰੰਗ—ਸੰ. ਕੁਰੰਗ

ਕੂੜ—ਸੰ: ਕੂਟ; ਝੂਠ
ਕੇਸਰ—ਸੰ. ਕੁੰਕੁਮ
ਕੋਟਿ—ਸੰ· ਕੋਟਿ; ਕ੍ਰੋੜ
ਸੰ: ਕੋਟ; ਕਿਲ੍ਹਾ
ਕੰਚਨ—ਸੰ: ਕਾਚਨ; ਸੋਨਾ
ਕੰਦ—ਸੰ ਕੰਦ; ਖੇਤੀ ਦੀ ਜੜ੍ਹ
ਕੰਤ—ਸੰ ਕਾਂਤ; ਸ੍ਵਾਮੀ, ਚਾਹੁਣ-ਯੋਗ
ਕੰਡਾ, ਕੰਟਕ—ਸੰ ਕੰਟਕ
ਕੰਠ—ਸੰ ਕੰਠ; ਗਲਾ
ਕੰਠਾ—ਕੰਢਾ
ਕੰਬਲੜੀ, ਕੰਬਲੀ—ਸੰ ਕੰਬਲ, ਊਨੀ ਬਸਤ੍ਰ
ਕ੍ਰਿਪਾ, ਕਿਰਪਾ—ਸੰ ਕ੍ਰਪਾ, ਕਿਰਪਾ
ਕਾੜ੍ਹਾ—?
ਕੇਸਵ, ਕੇਸਉ—ਸੰ ਕੇਸ਼ਵ; ਕੇਸਾ ਵਾਲਾ
ਕੂਰਨ—ਸੰ ਕੂਰ; ਕੂੜਾ
ਕਰੰਤੇ ਕੀ ਆਗ—ਸੰ. ਕ੍ਰਤ੍ਰ ਅਗਨਿ; ਯਗ ਦੀ ਅਗ
ਕਾਲੂਬਿ—ਅ. ਕਲੂਬ; ਉਲਟਾ
ਕਮਤਰੀਨ—ਫ਼ਾ· ਨਾਚੀਜ਼
ਖ਼ਾਮ—ਫ਼ਾ ਕੱਚਾ
ਖ਼ੁਨਕ—ਫ਼ਾ. ਖ਼ੁਨਕੀ; ਠੰਢਾ

ਖਾਇਫ—ਫ਼ਾ: ਖ਼ਾਇਫ; ਗੱਪੀ
ਖ਼ਜ਼ੀਨਿਆ—ਫ਼ਾ: ਖ਼ਜ਼ੀਨਾ
ਖਸਮ, ਖਸਮੁ—ਅ: ਖਸਮ; ਸ੍ਵਾਮੀ
ਖਸਮਾਨਾ—ਫ਼ਾ: ਖ਼ਸਮਾਨਾ; ਮਾਲਿਕ ਦੀ ਤਰ੍ਹਾਂ
ਸਿੰਧੀ: ਕ੍ਰਿਪਾ
ਖੜਗ—ਸੰ: ਖੜਗ; ਤਲਵਾਰ
ਖਾਲਿਕ, ਖਾਲਿਕੁ—ਅਰਬੀ : ਖ਼ਾਲਕ
ਖਤੇ—ਫ਼ਾ: ਖ਼ਤਾ; ਭੁੱਲਾਂ
ਖਿੰਥਾ, ਖਿੰਥੜ, ਖਿੰਥ—ਸੰ: ਕੰਥਾ; ਗੋਦੜੀ

ਖਿੰਧੋਲੜਾ
ਖਿੰਧੋਲੀ
ਖਿੰਧੜਾ
ਖਿੰਧਰਾ
} ਸੰ: ਕੰਥਾ

ਖਲਹਲ—ਫ਼ਾ: ਖ਼ਲਲ
ਖਿਨ—ਸੰ: ਛਿਣ
ਖਾਮ—ਫ਼ਾ: ਕਚਾ
ਖੁੰਦਕਾਰ—ਫ਼ਾ: ਖ਼ੂੰਦਕਾਰ, ਬਾਦਸਾਹ
ਖੁਦ—ਫ਼ਾ: ਖ਼ੁਦਾ (ਸ੍ਵਯੰਭਵ)
ਖੂਹ—ਸੰ: ਕੂਪ
ਖੂੰਡਾ—ਸੰ: ਕੁੰਠਿਤ; ਮੁੜਿਆ ਹੋਇਆ
ਖੰਡ—ਸੰ: ਖੰਡ; ਟੁਕੜਾ

ਗਹਿਣਾ—ਸੰ· ਗ੍ਰਹਣ, ਫੜਨਾ, ਗਹਿਣਾ

ਗਮਰ—ਅ ਬਹਾਦਰ; ਬਹਾਦਰੀ ਦੇ ਅਰਥਾ ਵਿਚ ਵਰਤਿਆ ਹੈ।

ਗਰਬ—ਸੰ ਗ੍ਰਵ, ਹੰਕਾਰ

ਗਰਭ—ਸੰ ਗ੍ਰਭ

ਗੈਵਰ—ਸੰ· ਗਜਵਰ, ਪ੍ਰਾ ਗਅਵਰ

ਗਰੁੜਾ—ਸੰ: ਗਾਰਿਤ੍ਰ, ਰਿਝੇ ਹੋਏ ਚਾਵਲ

ਸਿੰਧੀ ਨਰਮ

ਗਿਰਹ—ਫ਼ਾ: ਗੰਢ

ਗਾਵਣ
ਗਵਣੁ
ਗਵਨ
ਗਵਨੁ
} ਸੰ: ਗਮਨ

ਗੋਈਆ—ਫ਼ਾ ਗੋ, ਆਖੀਆ

ਗਾਂਠਿ
ਗਾਠੀ
ਗਾਂਠੀ
ਗਾਠਾ
ਗਾਠਿ
} ਸੰ· ਗ੍ਰੰਥ; ਗੱਠ, ਗੰਢ

ਗੁਲਾਲ—ਸ ਕੌਲਾਲ; ਪਾਣੀ

ਗਾਰਬ—ਸੰ· ਗ੍ਰਬ, ਅਭਿਮਾਨ

ਗ਼ਨੀਮਤ—ਫ਼ਾ ਅਮੋਲਕ

ਆਨ—ਸੰ: ਗਿਯਾਨ

ਣਾ—ਸੰ: ਗਾਇਨ

ਗਾਸ—ਸੰ: ਗ੍ਰਾਸ; ਬੁਰਕੀ; ਗਰਾਹੀ, ਗਰਾਹ

ੀ—ਅ. ਧਨੀ

, ਗੁਣੁ—ਸੰ: ਗੁਣ; ਸਿਫਤ

ਤਾਨ—ਫ਼ਾ: ਖਚਤ

ਵਜਹ—ਫ਼ਾ:

—ਸੰ: ਗੁਹਾ; ਕੰਦਰਾ

—ਸੰ· ਗੁੰਫ; ਗੁੰਦਣਾ; ਰਚਣਾ

ਰਹ—ਫ਼ਾ. ਪੱਲੇ

ਰ—ਫ਼ਾ: ਮੋਤੀ

ਲ—ਫ਼ਾ:

ਾਈ—ਸੰ· ਗੋਸ੍ਵਾਮੀ

—ਸੰ: ਗੁਰੁ; ਸ੍ਰੀ ਧਾਤੂ ਤੋਂ ਬਣਿਆ ਹੈ, ਭਾਵ ਹੈ, ਖਾ ਜਾਣਾ ਤੇ ਸਮਝਾਉਣਾ; ਜੋ ਅਗਿਆਨ ਖਾਵੇ ਤੇ ਮਤ ਸਮਝਾਵੇ

ਮਤਿ, ਗੁਰਮਤੀ—ਸੰ: ਗੁਰੁ ਸੰਮਤਿ; ਗੁਰੂ ਦੀ ਰਾਇ

ਮ—ਅ: ਗ਼ੁਲਾਮ

ਜਰੀ—ਸੰ: ਗੁਰਜਰੀ; ਗੁੱਜਰ ਦੀ ਇਸਤ੍ਰੀ

—ਅ· ਗ਼ੈਬ; ਗੁਪਤ

ਗੈਰਤ—ਅ ਗ਼ੈਰਤ ਸ਼ਰਮ

ਗੋਬਿੰਦ--ਸੰ ਗੋਵਿੰਦ; ਗਊ ਨੂੰ ਲਾਭ ਪਹੁੰਚਾਉਣ ਵਾਲਾ

ਗੋਲਕ--ਸੰ ਗੋਲਕ, ਗੋਲ ਚੀਜ਼, ਇੰਦ੍ਰੀਆ ਜਿਨ੍ਹਾ ਗੋਲਿਆ ਿ
ਰਹਿੰਦੀਆ ਹਨ।

ਫ਼ਾ: ਗ਼ੋਲਕ, ਨਕਦੀ ਰਖਣ ਦੀ ਥਾ

ਗੋਰਖ—ਸੰ ਗੋਇ ਰਖਯਕ, ਵਿਸ਼ਨੂੰ

ਗਲੋਲਾ—ਫ਼ਾ ਗਲੋਲਾ; ਮਾਵਾ

ਗ੍ਰਹ—ਸੰ ਗ੍ਰਹ; ਲੈਣਾ, ਪਕੜਨਾ, ਅਟਕਾਉਣਾ, ਇਕੱਤ੍ਰ ਕਰਨਾ

ਗ੍ਰਹਣ—ਸੰ: ਗ੍ਰਹਣਾ; ਪਕੜਨਾ, ਲੈਣਾ

ਗ੍ਰਿਹ—ਸੰ ਗ੍ਰਿਹ; ਘਰ

ਘਟ—ਸੰ: ਘਟ: (ਹੋਣਾ, ਘੋਟਣਾ, ਕਰਨਾ, ਇਕੱਠਾ ਕਰਨਾ, ਚਮੱਕਣ
ਦੁਖ ਦੇਣਾ, ਸ਼ਬਦ ਕਰਨਾ), ਘੜਾ

ਘ੍ਹਟ—ਸੰ ਘਟਿਕਾ, ਘੜੀ, ਵੇਲਾ,

ਘਨ
ਘਨਹਰ
ਘਨਹਾਰ } ਸੰ: ਘਨ, ਬਦਲ

ਘਿਨਾ—ਸੰ ਲਹਿੰਦੀ, ਲਵਾ

ਘਿਉ
ਘਿਆ
ਘਿਇ
ਘੀਉ
ਘੀ
ਘੀਆ } ਸੰ: ਘ੍ਰਿਤ

ਾਨਘੇਰ–ਸੰ: ਘੂਰਣ; ਘੁੰਮਣਾ; ਘੁਮੇਰੀ ਲੈਣੀ;

ਕਾ– ?

ਰੇ–ਸੰ:

–ਸੰ: ਚਰਯ

ਰ–ਸੰ: ਚਾਲਾਕ

ਸੰ: ਚਾਰ

–ਸੰ: ਚੁਮ; ਚੰਮ

ਾਰ, ਚਮਿਆਰ– ਸੰ: ਚਮ੍ਰਕਾਰ

ਤ–ਸੰ: ਚਰਿਤ੍ਰ; ਚਲਿਤਰ

ਲਿਆ, ਚਲੂਲਾ– ਫ਼ੁ –ਲਾਲਹ, ਲਾਲਾ ਜਿਹਾ ਰੱਤਾ

ਨ, ਚਿਹਨੁ–ਸੰ: ਚਿੰਨ੍ਹ; ਝੰਡਾ, ਲੱਛਣ

ਦਾ–ਸਿੰਧੀ: ਬੋਲਦਾ

ਾ–ਫ਼ਾ: ਖਿਲਾਰਾ

ਾ–ਫ਼ਾ:;ਵਸੀਲਾ

ਦੇਆ, ਚਿੰਦਿਆੜਾ–ਸੰ: ਚਿੰਤਨ;ਵਿਚਾਰ

ੀ– ਸੰ: ਚਟਕਾ

ਭ– ਸੰ: ਚਲੰਭ; ਸੀਤਲ

ਾ–ਸੰ. ਚੋਟੀ;ਬੋਦੀ

;ਚੋਲੜਾ– ਸੰ: ਚੋਲ;ਪੈਰਾਹਨ

–ਸੰ· ਚੰਚ; ਚੁੰਜ

-ਸਿੰਧੀ ਬੋਲਦਾ ਹੈ

ਚਕਵੀ–ਸੰ ਚਕ੍ਰਵਾਕੀ

ਚਾਤ੍ਰਕ–ਸੰ ਚਾਤਕ

ਚਾਖੁ–ਸੰ ਚਾਖਸ਼ਸ਼, ਨਜ਼ਰ

ਚਰਨਾਰਬਿੰਦ–ਸੰ ਚਰਣ ਅਰਵਿੰਦ,ਚਰਨ ਕਮਲ

ਚਰਾਕ–ਫ਼ਾ ਚਰਾਗ਼

ਛੱਜ–ਸੰ ਸੂਰਪ

ਛੱਤਰ, ਛੱਤ–ਸੰ ਛੱਤਰ

ਛਬਿ–ਸੰ ਛਵਿ, ਸ਼ੋਭਾ

ਜਗਤ–ਸੰ. ਜਗਤ; ਪਵਨ,ਵਾਯੂ, ਹਵਾ (੨) ਵਿਸਵ, ਸੰਸਾਰ
ਸੰ ਜਗਤ੍ਰਯ, ਤਿੰਨ ਲੋਕ

ਜਨ–ਸੰ ਜਨ, ਉਤਪੰਨ ਕਰਨਾ, ਜਣਨਾ,ਉਤਪੰਨ ਹੋਇਆ

ਜਨਮ–ਸੰ ਜਨਮ

ਜਾਪ–ਸੰ ਜਾਪ, ਮੰਤਰ ਦਾ ਜਪਣਾ

ਜਪ–ਸੰ ਜਪੁ; ਮਨ ਵਿਚ ਕਹਿਣਾ

ਜਪੰਦਾ<br>ਜਪੰਥਾ<br>ਜਪੰਦੜਾ<br>ਜਪੰਨ<br>ਜਪੰਨਾ } ਸੰ ਜਪੰਸਨ, ਜਪ ਕਰਨਾ

ਜਰ–ਫ਼ਾ ਜ਼ਰ, ਦੌਲਤ

ਜਲ–ਸੰ ਜਲ, ਪਾਣੀ

ਜਾਨੀ–ਫ਼ਾ: ਪਿਆਰਾ

ਜੋਤ–ਸੰ: ਜਯੋਤਿ; ਪ੍ਰਕਾਸ਼, ਤੇਜ

ਜੋਦਰੀਆ
ਜੋਦੜੀ } ਫ਼ਾ: ਜ਼ੁਹਦ
ਜੋਦੜੀਆ

ਜ਼ੋਰ–ਫ਼ਾ: ਜ਼ੋਰ

ਜੰਤਰ
ਜੰਤੀ | ਸੰ· ਜੰਤੁ; ਪ੍ਰਾਣੀ ਜਨਮ ਲੈਣ ਵਾਲਾ
ਜੰਤ ਮੰਤ | ਸੰ ਯੰਤ੍ਰ; ਕਲ
ਜੰਤ | ਸੰ. ਯੰਤ੍ਰ;ਜਾਦੂ

ਜੰਦਾਰ–ਫ਼ਾ ਜੰਦਾਲ

ਜੀਰਾਣ–ਗੁਜਰਾਤੀ: ਕਬਰ

ਜੋਹਾਰੁ–ਮਾਗਧੀ; ਜੁਹਾਰ, ਨਮਸਕਾਰ

ਜਤ ਤਤ–ਸੰ ਜਤ੍ਰ ਤਤ੍ਰ; ਜਿਧਰ, ਉਧਰ ਹੀ

ਜੋਨਿ–ਸ: ਯੋਨਿ; ਜੂਨੀ

ਜੇਰਜ–ਸੰ: ਜਰਾਯੂ

ਜੁਲਾਂ–ਲਹਿੰਦੀ: ਜਾਵਾਂ

ਝੇਲਣਾ– ?

ਝਕੋਲਨਾ,ਝਕਰੋਨਾ–ਝਕਝੋਰਨਾ; ਜ਼ੋਰ ਨਾਲ ਝਟਕਣਾ, ਮੱਥਣਾ

ਝਗੜਾ– ?

ਝਰਣਾ–ਸੰ. ਨਿਰਝਰ, ਚਸ਼ਮਾ

ਝੁਣਕਾਰ–ਸੰ ਝਨਤਕਾਰ (ਛਣਕਾਰ)

ਝੂਠਾ– ?

ਟੋਟ–ਸੰ. ਤ੍ਰੁਟਿ, (ਕਮੀ,ਘਾਟ)

ਠਉਰ–?

ਠਗਉਰੀ
ਠਗਮੂਰੀ } ਠਗਮੂਰੀ; ਠਗਬੂਟੀ
ਉਲੀ

–ਸੰ: ਸਥਗ

ਠਾਕਰ– ?

ਡੋਲਣ–ਸੰ: ਦੋਲਨ

ਡੋਸੜਾ
ਡੋਸਾ } ਸੰ. ਦੋਸ਼
ਡੋਸ

ਡੰਡਉਤ–ਸੰ. ਦੰਡਵਤ, ਡੰਡੇ ਦੀ ਤਰ੍ਹਾਂ ਲੰਮਾ ਪੈਣਾ

ਢੋਲਾ– ?

ਤਲਬ–ਅ; ਸੱਦਾ

ਤਤ–ਸੰ ਤਤ੍ਵ; ਬ੍ਰਹਮ, ਕਰਤਾਰ

ਤੁਰੀਆ–ਸੰ ਤੁਰੀਯ

ਤੱਤੁ–ਸੰ. ਤਤ੍ਵ; ਅਨਾਸਰ

ਤਪ–ਸੰ ਤਪੁ; ਦੁਖ ਸਹਾਰਨਾ, ਤੱਪ ਕਰਨਾ, ਤੱਤਾ ਹੋਣਾ,
ਸੰ, ਤਪਸ; ਤਪੱਸਿਆ

ਮ–ਸੰ: ਤਮੁ;ਸਾਹ ਘੁਟਿਆ ਜਾਣਾ,ਥਕ ਜਾਣਾ

ਾਮਸ–ਸੰ: ਤਮਸ

ਰੰਗ–ਸੰ: ਤਰੰਗ; ਲਹਿਰ

ਤਿਆਗ–ਸੰ: ਤਯਾਗ

ਤਿਲ–ਸੰ: ਤਿਲ

ਰਾਜੀ–ਸੰ ਤਰਾਜ਼ੂ; ਤਕੜੀ

ੀਰਥ–ਸੰ: ਤੀਰਥ

ਮਾਇ, ਤਮਾਈ–ਅ: ਤਮਹ

ੀਰ–ਸੰ: ਤੀਰ; ਪਾਰ ਲਾਉਣਾ, ਪੂਰਨ ਕਰਨਾ

ਤੂ–ਸੰ: ਤੰਤੁ; ਤਾਗਾ

ਬੋਲ–ਸੰ: ਤਾਬੂਲ; ਪਾਨ

ਤ੍ਰਣ–ਸੰ: ਤ੍ਰਣ; ਘਾਸ ਖਾਣਾ, ਚਰਨਾ

ੀਵਾਂ–ਲਹਿੰਦੀ ਹੋਵਾ

ਤਉਤ–ਸੰ· ਦਯੋਤ; ਪ੍ਰਕਾਸ਼

ਸ–ਸੰ: ਦਸ਼; ਡੱਸ

ਸ–ਸੰ: ਦਸਯ; ਵੈਰੀ

ਮ–ਸੰ ਦਮੁ; ਜਿੱਤਣਾ, ਸ਼ਾਂਤ ਕਰਨਾ, ਦਮਨ ਕਰਨਾ,
ਫ਼ਾ: ਦਾਮ; ਨਕਦੀ

ਦਯੁ–ਸੰ: ਦਈਵ; ਵਾਹਿਗੁਰੂ

ਦਰ-ਫ਼ਾ. ਦਰਵਾਜ਼ਾ

ਦਾਰਿਦ-ਸੰ ਦਾਰਿਦ੍ਰ

ਦਰਸਨ-ਸੰ. ਵੇਖਣ ਦਾ ਸਾਧਨ, ਨੇਤ੍ਰ (੨) ਦੀਦਾਰ

ਦਰਬਾਰ-ਫ਼ਾ·

ਦਰਵੇਸ-ਫ਼ਾ· ਦਰਵੇਸ਼

ਦਾਮਨਿ, ਦਾਮਨੀ-ਸੰ ਸੌਦਾਮਨੀ; ਬਿਜਲੀ

ਦੁਆਰ-ਸੰ: ਦ੍ਵਾਰ

ਦੁਸਟਿ, ਦੁਸਟੀ-ਸੰ ਦੁਸਟ; ਬਦੀ

ਦਿਵਾਜਾ-ਅ ਫ਼ ਦੀਬਾਚਾ; ਦਿਖਾਵਾ, ਟੀਪ ਟਾਪ

ਦੁਹੇਰਾ, ਦੁਹੇਲਾ-ਸੰ ਦੁਹੇਰਲਾ; ਕਠਨ ਕੰਮ

ਦੁਤਰ-ਸੰ ਦੁਸਤਰ; ਔਖਾ ਤਰੇ ਜਾਣ ਵਾਲਾ

ਦੁਹਾਗਣ<br>ਦੁਹਾਗਨਿ } ਸੰ ਦੁਰਭਗਾ; ਖੋਟੇ ਭਾਗਾ ਵਾਲੀ<br>ਦੁਹਾਗਨੀ

ਦਾਨਾ-ਫ਼ਾ:

ਦੁਤੀਆ-ਸੰ· ਦ੍ਵਿਤੀਯ; ਦੂਜਾ

ਦੁਬਧਾ-ਸੰ ਦ੍ਵਿ-ਵਿਧ; ਦ੍ਵੈਤ

ਦੁਬਲਾ, ਦੁਬਲੀਆ-ਸੰ: ਦੁਰਬਲ, ਦੁਰਬਲਾ;
ਕਮਜ਼ੋਰ, ਨਿਮਰ ਹੋ ਕੇ

ਦਰਮਾਂਦਾ—ਫ਼ਾ: ਦਰਸਾਂਦਹ
ਦੁਲੱਭ—ਸੰ: ਦੁਰਲੱਭ
ਦੇਹ—ਸੰ: ਦਿਹ; ਵਧਣਾ, ਲੇਪ ਕਰਨਾ (੨) ਸ੍ਰੀਰ
ਧਨ—ਸੰ: ਧਨ; ਦੌਲਤ
ਧਣੀ—ਸਿੰਧੀ : ਮਾਲਕ
ਧਨ—ਸੰ: ਧਨਿਕਾ; ਇਸਤ੍ਰੀ
ਧਰਮ—ਸੰ: ਧ੍ਰਮ
ਧਾਤੁ—ਸੰ: ਧਾਤ੍ਰ; ਕਰਤਾਰ
ਮਾਇਆ, ਤਤ, ਆਤਮਾ, ਵਸਤੂ, ਸੁਭਾ, ਅਵਿਗਿਆ,
ਸਿੰਧੀ : ਵੀਰਜ
ਧੀਰਜ—ਸੰ. ਧੈਰਯਯ; ਚਿਤ ਦਾ ਟਿਕਾਉ
ਧੁੰਧੂਕਾਰ—ਸੰ: ਧ੍ਵਾਂਤਕਾਰ; ਹਨੇਰਾ
ਧੁਨੀ—ਸੰ: ਧ੍ਵਨਿ; ਨਾਦ
ਧੂੜ—ਸੰ· ਧੂਲਿ; ਗਰਦ
ਨਗਰ—ਸੰ: ਨਗਰ ਨਗ; (ਪਹਾੜ) ਜੇਹੇ ਹੋਣ ਜਿਸ ਵਿਚ
ਨਰ—ਸੰ: ਨਰ; ਪੁਰਸ਼
ਨੱਟ—ਸੰ: ਨਟ, ਨੱਚਣਾ, ਨਾਟਕਕਾਰ
ਨਚਣਾ, ਨਿਰਤ—ਸੰ: ਨ੍ਰਿਤਯ
ਨਰਕ—ਸੰ: ਨਰਕ
ਨਰਬਦ—ਸੰ: ਨਰ ਅਵਦ ਬਿਆਨ ਤੋਂ ਬਾਹਰ
[ਅਰਬਦ : ਆਰਬਧ (ਆਰੰਭ ਵਿਚ)]

ਦਰ–ਫ਼ਾ ਦਰਵਾਜ਼ਾ

ਦਾਰਿਦ–ਸੰ ਦਾਰਿਦ੍ਰ

ਦਰਸਨ–ਸੰ. ਦੇਖਣ ਦਾ ਸਾਧਨ, ਨੇਤ੍ਰ (੨) ਦੀਦਾਰ

ਦਰਬਾਰ–ਫ਼ਾ

ਦਰਵੇਸ–ਫ਼ਾ: ਦਰਵੇਸ

ਦਾਮਨਿ, ਦਾਮਨੀ–ਸੰ ਸੌਦਾਮਨੀ; ਬਿਜਲੀ

ਦੁਆਰ–ਸੰ· ਦ੍ਵਾਰ

ਦੁਸਟਿ, ਦੁਸਟੀ–ਸੰ ਦੁਸਟ; ਬਦੀ

ਦਿਵਾਜਾ–ਅ ਫ਼ ਦੀਬਾਚਾ; ਦਿਖਾਵਾ, ਟੀਪ ਟਾਪ

ਦੁਹੇਰਾ, ਦੁਹੇਲਾ–ਸੰ ਦੁਹੇਰਲਾ, ਕਠਨ ਕੰਮ

ਦੁਤਰ–ਸੰ ਦੁਸਤਰ; ਔਖਾ ਤਰੇ ਜਾਣ ਵਾਲਾ

ਦੁਹਾਗਣ<br>ਦੁਹਾਗਨਿ<br>ਦੁਹਾਗਨੀ } ਸੰ ਦੁਰਭਗਾ, ਖੋਟੇ ਭਾਗਾ ਵਾਲੀ

ਦਾਨਾ–ਫ਼ਾ

ਦੁਤੀਆ–ਸੰ: ਦ੍ਵਿਤੀਯ, ਦੂਜਾ

ਦੁਬਧਾ–ਸੰ ਦ੍ਵਿ-ਵਿਧ; ਦ੍ਵੈਤ

ਦੁਬਲਾ, ਦੁਬਲੀਆ–ਸੰ ਦੁਰਬਲ, ਦੁਰਬਲਾ; ਕਮਜ਼ੋਰ, ਨਿਮਰ ਹੋ ਕੇ

ਨਿਰਮਾਇਲ–ਸੰ: ਨਿਰਮਾਲਯ; ਦੇਵਤਾ ਉਤੇ ਚੜ੍ਹੀ ਹੋਈ ਵਸਤੂ

ਨਿਝਰ–ਸੰ: ਨਿਰਝਰ; ਝਰਨਾ

ਨਿਰਮਲ–ਸੰ. ਨਿਰਮਲ

ਨਿਰਲੱਜ, ਨਿਲੱਜ–ਸੰ. ਨਿਰਲਜ

ਨਿਰਮੋਲ
ਨਿਰਮੋਲਕ } ਸੰ: ਅਮੂਲਯ
ਨਿਰਮੋਲ

ਨਿਰੰਜਨ–ਸੰ: ਨਿਰਜਨ; ਦਾਗ਼ ਤੋਂ ਰਹਿਤ

ਨਿਰਵੈਰ–ਸੰ: ਨਿਰਵੈਰ

ਨਿਰੰਕਾਰ–ਸੰ: ਨਿਰਾਕਾਰ

ਨਿਉਲੀ, ਨਿਵਲੀ–ਸੰ: ਨੌਲਿ

ਨਾਂਵ–ਸੰ:ਨਾਮ

ਨੀਘਰਿਆ–ਸੰ: ਗ੍ਰਿਹ-ਹੀਨ

ਨੰਗਾ–ਸੰ: ਨਗਨ

ਪੰਥ–ਸੰ: ਮਜ; ਮਾਰਗ

ਪਦਮ–ਸੰ: ਪਦਮ; ਕਮਲ

ਪਨਿਹਾਰੀ–ਪਾਨੀਹਾਰ; ਜਲ ਦੇਣ ਵਾਲਾ
ਸੰ: ਪਨਬਹਾਰੀ; ਸੌਦਾ ਲੈ ਜਾਣਾ

ਪਉਣ–ਸੰ: ਪਵਨ

ਪਉੜੀ–'ਪਾਜ' ਰਖਣ ਦੀ ਥਾਂ

ਪਇਆਲ–ਸੰ: ਪਾਤਾਲ

ਪਸਾਉ, ਪਸਾਇ–ਸੰ ਪ੍ਰਸਾਰ; ਵਿਸਥਾਰ

ਪਸੂ–ਸੰ ਪਸੁ

ਪਹਿਲਾ–ਸੰ. ਪ੍ਰਥਮ

ਪਖਾਣ–ਸੰ ਪਾਖਾਣ

ਪਚ–ਸੰ ਪਚੁ, ਪਕਾਉਣਾ, ਨਾਸ ਹੋਣਾ

ਪਚਾਰ–ਸੰ ਉਪਚਾਰ

ਪਛਤਾਪ–ਸੰ ਪਸ਼ਚਾਤਾਪ

ਪਟ–ਸੰ: ਪਟੁ, ਲਪੇਟਣਾ, ਹਿਸੇ ਕਰਨਾ
(੨) ਕਪੜਾ (੩) ਰੇਸਮ

ਪਟਵਾਰੀ–ਪੱਤੀਵਾਰ ਹਿਸਾਬ ਰਖਣ ਵਾਲਾ

ਪਤਨ–ਸੰ ਪਤ, ਡਿਗਣਾ, ਇਸੇ ਤੋਂ ਪਤਿਤ ਬਣਿਆ ਹੈ।

ਪਤੰਗ–ਸੰ ਪਤੰਗ, ਉਡਣ ਵਾਲਾ

ਪਤੀਆਇ / ਪਤੀਣੇ / ਪਤੀਆਰ / ਪਤੀਆਰਾ / ਪਤੀਆਰੁ – ਸੰ ਪ੍ਰਤਯਯ; (ਵਿਸਵਾਸ-ਸਹਿਤ ਹੁੰਦਾ) ਪਤੀਜਦਾ

ਪਰਸਣਾ–ਸੰ: ਸਪਰਸ਼ ਕਰਨਾ; ਛੁਹਣਾ

ਪਰਉਕਾਰ –ਸੰ ਪਰੋਪਕਾਰ

ਪਰਉਪਕਾਰੀ–ਸੰ ਪਰਉਪਕਾਰਿਨ੍

ਪਰਛੰਨਾ–ਸੰ. ਪਰਿਛੰਨ; ਢਕਿਆ ਹੋਇਆ

ਰਘਰ—ਸੰ: ਪਰ-ਗ੍ਰਹਿ

ਪਰਗਾਸ—ਸੰ ਪ੍ਰਕਾਸ

ਪਰਗਟ—ਸੰ: ਪ੍ਰਕਟ

ਪਰਤਾਪ—ਸੰ: ਪ੍ਰਤਾਪ

ਪਠਾਇਆ—ਸੰ: ਪ੍ਰਸਥਾਨ; ਭੇਜਿਆ

ਪਰਜਾ—ਸੰ. ਪ੍ਰਜਾ

ਪਰਚਾ—ਸੰ· ਪਰਿਚਯ

ਪਰਤੱਖ—ਸੰ: ਪ੍ਰਤਯਖ; ਅੱਖ ਦੇ ਸਾਹਮਣੇ

ਪਰਫੜੂ<br>ਪਰਫੁਲਿਤ<br>ਪਰਫੁੜਾ<br>ਪਰਫੂਲਤਾ<br>ਪਰਫੂਲਿਤ } ਸੰ. ਪ੍ਰਫੁੱਲ; ਖਿੜਿਆ ਹੋਇਆ

ਪਰਬਤ—ਸ. ਪ੍ਰਵਤ; ਪਹਾੜ

ਪਰਬੀਨ—ਸੰ: ਪ੍ਰਵੀਣ

ਪਰਬੋਧੈ—ਸੰ: ਪ੍ਰਬੋਧ

ਪਰਮੇਸੁਰ, ਪਰਮੇਸਰੁ—ਪਰਮ-ਈਸ਼; ਪਰਮੇ

ਪਰਲੋਕ—ਸੰ: ਪਰਲੋਕ

ਪਰਵਰਿਓ—ਸੰ: ਪਰਿਵਰਤਨ

ਲਰ—ਸੰ: ਪਲਾਲ; ਦਾਣੇ ਸਹਿਤ ਭੂਸ

ਸੰ ਪਲਲ; ਪੱਥਰ

ਸੰ· ਪਲ੍ਵਲ, ਤਾਲ

ਸੰ ਪਲਰਨ; ਤਿਆਗ

**ਪਲੰਘ**—ਸੰ ਪਲਯੰਗ

ਸੰ ਪਰਯੰਕ

**ਪਵਣ**—ਸੰ ਪਵਨ

**ਪਵਿਤ**—ਸੰ. ਪਵਿਤ੍ਰ

**ਪਾਹੁਣਾ**
**ਪਾਹੁਨ** } ਸੰ:। ਪ੍ਰਾਘੁਣ, ਮਿਹਮਾਨ
**ਪਾਹੁਨੜਾ**

**ਪਖਾਣ**—ਸੰ ਪਾਖਾਣ; ਪੱਥਰ

**ਪੁਰਖ**—ਸੰ ਪੁਰਸ

**ਪੂੰਨਿਆ**—ਸੰ ਪੂਰਣਮਾ; ਪੂਰਨਮਾਸੀ

**ਪੁੰਨੀਆ**—ਸੰ ਪੂਰਣ, ਪੂਰਾ

**ਪਾਤਣ**—ਸੰ ਪੋਤਸਥਾਨ, ਕਿਸਤੀਆ ਦੇ ਅਡੇ ਤੇ ਰਹਿਣ ਵਾਲਾ

**ਪਾਤੀ**—ਸੰ ਪਤ੍ਰਕਾ

ਸੰ ਪਾਤ੍ਰਿਨ, ਪਾਤ੍ਰ ਵਾਲਾ

ਸੰ· ਪਾਤਿਨ; ਡਿਗਣ ਵਾਲਾ

**ਪਾਧਰ**—ਸੰ ਪਦ੍ਰ; ਪਿੰਡ

ਸੰ ਪਦ੍ਵ; ਰਸਤਾ

**ਪਾਪੀ**—ਸੰ ਪਾਪਿਨ

ਪਾਪ—ਸੰ: ਪਾਪ

ਪਰਵਰਦਿਗਾਰ—ਫ਼ਾ:

ਪਰਾਕਉ—ਸੰ ਪ੍ਰਾਕ੍ਰਮ; ਉਦਮ

ਪਾਰਖੀ, ਪਾਰਖੂ—ਸੰ. ਪਰੀਖਕ

ਪਾਰਗਿਰਾਮੀ—ਸੰ. ਪਾਰਗਿਰਾਮਿਨ; (ਸੰਸਾਰ ਤੋਂ ਪਾਰ ਜਾਣ ਵਾਲਾ)

ਪਾਰੰਗਤ—ਸੰ. ਪਾਰ ਗਿਆ ਹੋਇਆ

ਪਾਲਣਾ—ਸੰ ਪਾਲ; ਪਾਲਣਾ ਕਰਨੀ

ਪਾਵਕ—ਸ ਪਾਵਕ; ਜੋ ਪਵਿਤ੍ਰ ਕਰੇ, ਅੱਗ

ਪਾਵਨ—ਸੰ: ਪਾਵਨ; ਪਵਿੱਤ੍ਰ ਕਰਨ ਵਾਲਾ ਜਾਂ ਪਵਿੱਤ੍ਰ

ਪਯਾਨ—ਹਿੰਦੀ; ਚਲੇ ਜਾਣਾ

ਪਿਆਰਾ, ਪਿਆਰੜਾ, ਪਿਰ—ਸੰ: ਪ੍ਰਿਯ

ਪਿਆਲਾ—ਫ਼ਾ: ਕਟੋਰਾ

ਪਿੰਗਲ, ਪਿੰਗੁਰੀਆ, ਪਿੰਗੁਲਾ—ਸੰ: ਪਿੰਗੁ; ਲੰਗੜਾ

ਪਿਰਹੜੀ—ਸੰ: ਪ੍ਰਿਯਤਾ; ਪ੍ਰੀਤ

ਪਿਰਾਣਿ, ਪਿਰਾਣੁ—ਸੰ: ਪ੍ਰਗਯਾਨ; ਬੋਧ; ਸਮਝ

ਸੰ ਪ੍ਰਯਾਣ, ਜਾਣਾ

ਸੰ ਪ੍ਰਾਣੀ, ਜੀਵ

ਪ੍ਰਿਰੰਮ—ਸੰ ਪ੍ਰਿਯਤਮ; ਅਤਿ ਪਿਆਰਾ

ਪਿਰਥਮੀ,ਪਿਰਥਵੀ—ਸੰ· ਪ੍ਰਿਥਵੀ

ਪੀਰ—ਸੰ. ਪੀੜਾ, ਪੀੜ

ਪੂੰਡਰ—ਸੰ ਪਾਂਡੁਰ, ਚਿਟਾ; ਪੀਲਾ

ਪੁਨੀਤ—ਸੰ ਪੁਨੀਤ, ਪਵਿਤ੍ਰ ਕੀਤਾ ਹੋਇਆ

ਪੋਤਾ—ਫ਼ਾ: ਖ਼ਜ਼ਾਨਾ

ਪੰਦ—ਫ਼ਾ. ਨਸੀਹਤ

ਪ੍ਰਪੰਚ—ਸੰ:

ਪੂਰਬ—ਸੰ ਪੂਰਵ; ਪਹਿਲਾਂ

ਸੰ ਪਰਣ, ਪੁਰਬ

ਪੂਰਬਲਾ, ਪੂਰਬਲੋ—ਵੇਖੋ 'ਪੁਰਬ'

ਪੰਖੀ, ਪੰਖੀਆ, ਪੰਖੀਅਲੋ, ਪੰਖਣੂ, ਪੰਖ — ਸੰ. ਪਖਿਨ; ਪੰਖ-ਧਾਰੀ

ਪੰਚ—ਸੰ: ਪੰਚ; ਪ੍ਰਸਿੱਧ ਕਰਨਾ

ਪੰਥ, ਪੰਥੁ—ਸੰ. ਪੰਥ, ਰਸਤਾ

ਪੰਧ
ਪੰਧਾਊ
ਪੰਧਾਨੂ
ਪੰਧੀ
ਪੰਧਾਅ
} ਸੰ: ਪਥ; ਰਸਤਾ

ਪਾਰਬ੍ਰਹਮ–ਸੰ: ਪਰਬ੍ਰਹਮ

ਪ੍ਰਸਾਦ–ਸੰ: ਪ੍ਰਸਾਦ; ਖੁਸ਼ੀ

ਸੰ: ਪ੍ਰਸਾਦਿਨ; ਕ੍ਰਿਪਾ ਕਰਨ ਵਾਲਾ

ਸੰ: ਪ੍ਰਸੰਨਤਾ; ਪ੍ਰਸੰਨ ਹੋ ਕੇ ਦਿਤਾ ਭੋਜਨ

ਪ੍ਰਗਾਸ–ਸੰ: ਪ੍ਰਕਾਸ਼

ਪਰਤਾਪ–ਸੰ: ਪ੍ਰਤਾਪ

ਪ੍ਰਿਥਮੀ–ਸੰ: ਪ੍ਰਥਵੀ; ਫੈਲ ਜਾਣ ਵਾਲੀ

ਫੁਰਮਾਇਸ–ਫ਼ਾ: ਫਰਮਾਇਸ

ਫੁਰਮਾਣ,ਫ਼ੁਰਮਾਨ–ਫ਼ਾ: ਫਰਮਾਨ

ਫੁਹਾਰ–ਫ਼ਾ: ਫੱਵਾਰਾ

ਫੁੱਲ–ਸੰ: ਫੁੱਲ

ਬੁਝਣਾ–ਸਿੰਧੀ: ਬੁਝਣ; ਵੇਖਣਾ

ਬਉਰਾ,ਬਉਰਾਨਾ–ਸੰ: ਵਾਤੂਲ-ਪਾਗ਼ਲ

ਬਸਨ–ਸੰ: ਵਸਨਯ; ਕੀਮਤੀ

ਸੰ: ਵਯਸਨ; ਵਿਸ਼ਾ

ਬਖਸਿੰਦ,ਬਖਸਿੰਦਾ–ਫ਼ਾ ਬਖਸਿੰਦਹ
ਬਖਸ,ਬਖਸੀਸ–ਫ਼ਾ ਬਖਸਿਸ
ਬਜਰ–ਸੰ ਵਜ੍ਰ; ਇੰਦਰ ਦੀ ਗਦਾ
(੨) ਕਰੜਾ, ਸਖ਼ਤ
ਬਦਨ–ਸੰ ਵਦਨ; ਮੁਖ
ਬਦਨਾਉ–ਫ਼ਾ ਬਦਨਾਮ,
ਬਨਜ, ਬਨਜਾਰਾ, ਬਨਜਨਹਾਰਾ–ਸੰ ਵਾਣਿਜਯ;ਵਪਾਰ (ਜਿਥੋਂ ਵ੍ਯਪਾਰੀ ਬਣਿਆ ਹੈ)
ਬਪੁਰਾ,ਬਪੁੜਾ–ਸੰ ਵਪੁ; (ਸੁੰਦਰਤਾ ਰਹਿਤ) ਕਰੂਪ, ਭਾਵ ਗੰਵਾਰ
ਬਰਸ–ਸੰ ਵਰਸ਼
ਬਰਨ–ਸੰ ਵਰਣ;
ਰੂਪ; ਸ਼ਕਲ
ਬਹੁੜ–ਬਹੁਰ; ਫਿਰ
ਬਹੁੜਨਾ–ਬਹੁਰ ਆਣਾ, ਫਿਰ ਆਣਾ
ਬਹੁਰੂਪਿ,ਬਹੁਰੂਪੀਆ–ਸੰ ਬਹੁਰੂਪਿਨ
ਬਾਬਲ,ਬਾਬਾ–ਸੰ. ਸਿੰਧੀ, ਪਿਤਾ
ਫ਼ਾ. ਬਾਬਾ
ਬਾਲ, ਵਾਲ–ਫ਼ਾ. ਬਾਲ;ਵਾਲ
ਬਿਉਹਾਰੀ–ਸੰ ਵਯਵਹਾਰਿਨ; ਵਿਹਾਰੀ; ਵਯਾਪਾਰੀ, ਵਪਾਰੀ
ਬਿਸਮਾਦ, ਬਿਸਮ–ਵਿਸਮਯਪ੍ਰਦ ਹੈਰਾਨੀ, ਦੇਣ ਵਾਲਾ

ਬਿਸਮ–ਵਿਸਮਯ

ਬਿਸਰਾਮ–ਵਿਸ੍ਰਾਮ

ਬਿਖਾਦ–ਸੰ: ਵਿਖਾਦ; ਜੜ੍ਹਤਾ; ਵਿਵਾਦ

ਬਿਗਾਸ–ਸੰ: ਵਿਕਾਸ; ਖਿੜਨਾ

ਬਿਜੁਰੀ, ਬਿਜੁਲ, ਬਿਜੁਲੀ – ਸੰ: ਵਿਦਯੁਤ; ਬਹੁਤ ਚਮਕਣ ਵਾਲੀ

ਵਿਡਾਣੀ, ਬਿਡਾਨੀ, ਵਿਡਾਣੀ – ਸੰ: ਵਿਡੰਬਨ; ਦਿਖਾਵਾ ਕਰਨਾ ਧੋਖਾ ਦੇਣਾ

ਬਿਪ੍ਰੀਤ–ਸੰ: ਵਿਪਰੀਤਯ; ਉਲਟਪੁਣਾ

ਬਿਥਾਰ–ਸੰ. ਵਿਸਤਾਰ

ਬਿਰੁਧਉ, ਬਿਰੁਧੀ–ਸੰ: ਰੁੱਧ; ਰੁਝਿਆ

ਬਿਰਧ–ਸੰ. ਵ੍ਰਿਧੀ; ਵਾਧਾ

ਬਿਲਾਈ–ਸੰ: ਵਿਡਾਲੀ; ਬਿਲੀ

ਬੀਠਲਾ–ਸੰ: ਮਰਾਠੀ: ਵਿਠਲ

ਬੀਚਾਰ–ਸੰ. ਵਿਚਾਰ

ਬੁਧ–ਸੰ: ਬੁੱਧ; ਜਾਗਿਆ ਹੋਇਆ; ਗਿਆਨੀ

ਬੇਦ–ਸੰ: ਵੇਦ;ਗਿਆਨ

ਬੰਕ, ਬੰਕੜਾ–ਸੰ: ਵੰਕ;

ਬਾਂਛਤ—ਸੰ· ਵਾਛਤ; ਮਨ-ਇੱਛਤ

ਬੀਨਾ—ਫ਼ਾ

ਬਿਧਾਤਾ—ਸੰ ਵਿਧਾਤ੍ਰੀ, ਕਰਤਾਰ

ਬੈ—ਅ. ਮੁਲ ਲੈਣਾ

ਭਉਰ, ਭਉਰਾ—ਸੰ ਭ੍ਰਮਰ; ਭੌਰਾ

ਭਉਣ<br>ਭਉਦਾ<br>ਭਉਦੀਆ } ਸੰ ਭ੍ਰਮਣ ਕਰਦੀਆ

ਭਇਓ—ਸੰ ਭੂ; ਹੋਣਾ

ਭਇਆਨ<br>ਭਇਆਣ<br>ਭਇਆਨਕ } ਸੰ ਭਯਾਨਕ

ਭਸਮ—ਸੰ ਭਸਮਨ; ਸੁਆਹ

ਭਗਤ—ਸੰ ਭਕਤ

ਭਜਨ—ਸੰ. ਭਜਨ, ਪੂਜਣਾ

ਭਗਤ-ਵਛਲ—ਸੰ ਭਗਤ ਵਤਸਲ; ਭਗਤ-ਪ੍ਰੇਮ

ਭਰਾਤਿ<br>ਭਰਾਂਤਿ<br>ਭਰਾਂਦਿ<br>ਭਰਾਨਿ } ਸੰ ਭ੍ਰਾਤਿ, ਭ੍ਰਮਣ

ਰੂਪ—ਸੰ: ਰੂਪ
ਰਤਨਾਗਰ—ਸੰ: ਰਤਨਾਕਰ
ਰਾਜਸ—ਸੰ: ਰਜਸ
ਲਾਲਾ—ਫ਼ਾ. ਸੇਵਕ
ਵਰਨ—ਸੰ: ਵ੍ਰਣ; ਰੰਗ

ਵਿਗਸਾਤ
ਵਿਗਸਤ
ਵਿਗਸੈ
ਵਿਗਸੰਦਾ
} ਸੰ: ਵਿਕਾਸ਼

ਵਿਗਸਾਦਰੋ
ਵਿਗਸਿਆ
} ਸੰ: ਵਿਕਾਸ਼

ਵਿਜੋਗ—ਵਿਯੋਗ
ਵੇਸ—ਸੰ. ਵੇਸ; ਲਿਬਾਸ
ਵਰਭੰਡ—ਸੰ: ਬ੍ਰਹਮਾਂਡ
ਵਿਡਾਣ—ਸੰ: ਵਿਡੰਬਨ
ਵੰਞਾਂ—ਲਹਿੰਦੀ ; ਜਾਵਾਂ